# ਸੰਪਾਦਕੀ

ਅਜੋਕੇ ਯੁੱਗ ਨੂੰ ਸੰਕਟ ਦਾ ਯੁੱਗ ਕਿਹਾ ਗਿਆ ਹੈ। ਇਹ ਸੰਕਟ ਹਰ ਖੇਤਰ ਵਿਚ ਵੇਖਿਆ ਜਾ ਸਕਦਾ ਹੈ। ਵਿਅਕਤੀਗਤ ਜੀਵਨ ਵਿਚ, ਪਰਿਵਾਰਕ ਜੀਵਨ ਵਿਚ, ਸਮਾਜਿਕ, ਧਾਰਮਿਕ, ਰਾਜਸੀ ਅਤੇ ਆਰਥਕ ਜੀਵਨ ਵਿਚ ਵੇਖਿਆ ਜਾ ਸਕਦਾ ਹੈ। ਵਿਅਕਤੀਗਤ ਜੀਵਨ ਵਿਚ ਉਦਾਸੀ, ਚਿੰਤਾ, ਦੁਖ, ਨਿਰਾਸਤਾ ਵਧੇਰੇ ਹੈ, ਖੁਸ਼ੀ, ਸੁਖ-ਸ਼ਾਂਤੀ, ਸਹਿਜ ਘੱਟ ਹੈ। ਦੂਜਿਆਂ ਨਾਲ ਈਰਖਾ, ਦ੍ਵੈਤ, ਝਗੜਾ ਵਧੇਰੇ ਹੈ, ਪਿਆਰ, ਸਹਿਨਸ਼ੀਲਤਾ, ਸਹਾਨਭੂਤੀ, ਸੰਜਮ ਘੱਟ ਹੈ। ਸਾਇੰਸ ਦੀਆਂ ਲਭਤਾਂ ਨੇ ਜੀਵਨ ਨੂੰ ਬਹੁਤ ਸਹੂਲਤਾਂ ਪ੍ਰਦਾਨ ਕੀਤੀਆਂ ਹਨ, ਸਫਰ ਸੌਖੇ ਹੋ ਗਏ ਹਨ, ਮੋਟਰਾਂ, ਕਾਰਾਂ, ਰੇਲਾਂ, ਜਹਾਜ਼, ਜੈਟ ਬੜੀ ਤੇਜ਼ ਰਫਤਾਰ ਨਾਲ ਤੁਹਾਡੇ ਪੰਧ ਨੂੰ ਮਿੰਟਾਂ, ਸਕਿੰਟਾਂ ਵਿਚ ਮੁਕਾ ਦਿੰਦੇ ਹਨ, ਇੰਟਰਨੈਟ ਦੀ ਕ੍ਰਿਪਾ ਸਦਕਾ ਸੰਸਾਰ ਨੇ ਤੁਹਾਡੇ ਪਿੰਡ ਦਾ ਰੂਪ ਧਾਰਨ ਕਰ ਲਿਆ ਹੈ। ਟੀ.ਵੀ. ਦੇ ਸੈਂਕੜੇ ਚੈਨਲ 24 ਘੰਟੇ ਤੁਹਾਡਾ ਮਨੋਰੰਜਨ ਕਰਦੇ ਹਨ, ਰੈਡੀਮੇਡ ਵਸਤੂਆਂ ਅਤੇ ਕੁਕਿੰਗ ਸਹੂਲਤਾਂ ਦੀ ਉਪਲਬਧਤਾ ਕਾਰਨ ਬੀਬੀਆਂ ਨੂੰ ਘੰਟਿਆਂ ਬੱਧੀ ਰਸੋਈ ਘਰ ਵਿਚ ਨਹੀਂ ਖਪਣਾ ਪੈਂਦਾ, ਡੀਪਰਾਟਮੈਂਟਲ ਸਟੋਰ ਹਰ ਸਮਾਨ ਤੁਹਾਡੇ ਦਰ ਤੇ ਦੇਣ ਲਈ ਉਤਸੁਕ ਹਨ। ਤਨਖਾਹਾਂ ਚੰਗੀਆਂ ਚੋਖੀਆਂ ਹੋ ਗਈਆਂ ਹਨ, ਵਪਾਰ ਚੰਗੇ ਹੋਏ ਹਨ, ਸਿਹਤ ਸਹੂਲਤਾਂ ਥਾਂ ਥਾਂ ਉਪਲਬਧ ਹਨ। ਇਹ ਸਭ ਕੁਝ ਧਿਆਨ ਵਿਚ ਰੱਖੀਏ ਤਾਂ ਜੀਵਨ ਬੜਾ ਸੁਖ ਭਰਪੂਰ ਖੁਸ਼ੀ ਭਰਪੂਰ ਹੋਣਾ ਚਾਹੀਦਾ ਹੈ, ਜੀਵਨ ਵਿਚ ਦੁੱਖ, ਸੋਗ, ਉਦਾਸੀ ਚਿੰਤਾ ਨਾਂ ਦੀ ਕੋਈ ਵਸਤੂ ਨਹੀਂ ਹੋਣੀ ਚਾਹੀਦੀ, ਪਰ ਅਜਿਹਾ ਹੈ ਨਹੀਂ। ਅੱਜ ਦਾ ਮਨੁੱਖ ਸ਼ਾਇਦ ਪਹਿਲਿਆਂ ਸਮਿਆਂ ਤੋਂ ਵਧੇਰੇ ਦੁਖੀ ਹੈ, ਵਧੇਰੇ ਚਿੰਤਾ ਗ੍ਰਸਤ ਹੈ, ਮਾਨਸਿਕ ਸੰਤੁਲਿਤ ਨਹੀਂ ਰਿਹਾ, ਈਰਖਾ ਅਤੇ ਦ੍ਵੈਤ ਵਿਚ ਉਲਝਿਆ ਦੁਖੀ ਹੋ ਰਿਹਾ ਹੈ। ਪੱਛਮੀ ਦੁਨੀਆਂ ਵਿਚ ਭਰਪੂਰ ਸਹੂਲਤਾਂ ਦੇ ਬਾਵਜੂਦ ਹਰੇਕ ਮਨੁੱਖ ਨੂੰ ਭਾਜੜ ਪਈ ਰਹਿੰਦੀ ਹੈ, ਮੂੰਹ ਅਨ੍ਹੇਰੇ ਤੋਂ ਧਨ ਕਮਾਉਣ ਦੀ ਰੈਟ ਰੇਸ ਵਿਚ ਦੌੜਦਾ ਮਨੁੱਖ ਜਿਵੇਂ ਜ਼ਿੰਦਗੀ ਤੋਂ ਹਫ ਗਿਆ ਹੈ, ਇਸੇ ਕਾਰਨ ਮਾਨਸਿਕ ਬੀਮਾਰੀਆਂ ਵਧੀਆਂ ਹਨ, ਘਰਾਂ ਦੀ ਪ੍ਰਥਾ ਖੇਰੂੰ ਖੇਰੂੰ ਹੋਈ ਹੈ, ਵਿਆਹ ਮਰਿਆਦਾ ਭੰਗ ਹੋਈ ਹੈ, ਕੀ ਮਰਦ ਕੀ ਇਸਤ੍ਰੀ ਵਿਕੋਲਤਰੇ ਹੋਏ ਫਿਰਦੇ ਹਨ, ਇਸੇ ਤੋਂ ਲੈਸਬੀਅਨ ਅਤੇ ਗੇਅ ਸੰਸਥਾਵਾਂ ਸਥਾਪਨ ਹੋਈਆਂ, ਬੱਚੇ ਆਕੀ ਹੋਏ ਫਿਰਦੇ ਹਨ, ਮਾਤਾ ਪਿਤਾ ਟੀਚਰ, ਬਜ਼ੁਰਗ ਦੀ ਕੋਈ ਮਾਨ ਮਰਿਆਦਾ ਨਹੀਂ ਹੈ। ਇਹੋ ਮਾਹੌਲ ਹੁਣ ਭਾਰਤ ਵਿਚ ਪ੍ਰਵੇਸ਼ ਕਰ ਰਿਹਾ ਹੈ। ਇਹ ਪਰਿਵਾਰਕ ਸੰਕਟ ਹੈ ਜਿਸ ਵਿਚ ਸਾਰੀ ਪੁਰਾਤਨ ਮਰਿਆਦਾ ਖੇਰੂੰ ਖੇਰੂੰ ਹੋ ਰਹੀ ਹੈ। ਇਸ ਤੋਂ ਸਾਡਾ ਭਾਵ ਇਹ ਨਹੀਂ ਕਿ ਨਵੀਨਤਾ ਤੋਂ ਅੱਖਾਂ ਮੀਚੀਆਂ ਜਾਣ ਪਰ ਜੀਵਨ ਇਕ ਸੰਤੁਲਨ ਦੀ ਮੰਗ ਕਰਦਾ ਹੈ, ਕੁਦਰਤ ਸੰਤੁਲਨ ਚਾਹੁੰਦੀ ਹੈ, ਰੱਬ ਦੀ ਸਾਰੀ ਕਾਇਨਾਤ ਵਿਚ ਇਕ ਰਿਦਮ ਹੈ, ਸੰਤੁਲਨ ਹੈ। ਜੇ ਇਸ ਵਿਚ ਵਿਗਾੜ ਆਵੇਗਾ ਤਾਂ ਮਨੁੱਖ ਦਾ ਜੀਵਨ ਔਖਾ ਹੋ ਜਾਏਗਾ, ਪ੍ਰੇਸ਼ਾਨੀਆਂ ਨਾਲ ਭਰ ਜਾਵੇਗਾ, ਇਸ ਦੇ ਜੀਵਨ ਦਾ ਰਿਦਮ, ਸੰਗੀਤ ਜੋ ਖੁਸ਼ੀ ਤੇ ਆਨੰਦ ਦਾ ਸੋਮਾ ਹੈ, ਉਸ ਵਿਚ ਉਲਾਰ ਆ ਜਾਵੇਗਾ, ਬੇਸੁਰਾਪਨ ਹੋ ਜਾਵੇਗਾ। ਵਿਅਕਤੀ ਪਰੇਸ਼ਾਨ ਹੋਣਗੇ ਤਾਂ ਘਰਾਂ ਵਿਚ ਸਮਾਜ ਵਿਚ ਪਰੇਸ਼ਾਨੀ ਆਉਂਦੀ ਹੈ। ਵਿਅਕਤੀ ਸੱਚੀਆਂ ਕਦਰਾਂ ਕੀਮਤਾਂ ਤੋਂ ਵਾਂਝਾ ਹੁੰਦਾ ਹੈ, ਤਾਂ ਸਮਾਜ ਵਿਚ, ਵਿਉਪਾਰ ਵਿਚ, ਆਪਣੇ ਕੰਮ ਧੰਦੇ ਵਿਚ ਵੀ ਸੁਹਿਰਦ, ਸੁਖਾਵਾਂ ਸਹਾਈ ਹੋਣ ਦੀ ਥਾਂ ਦੁਖ ਵੰਡਦਾ ਹੈ, ਪਰੇਸ਼ਾਨੀਆਂ ਵਧਾਉਂਦਾ ਹੈ। ਉਦਾਹਰਣ ਵਜੋਂ ਅਸੀਂ ਵਿਦਿਆ ਅਤੇ ਸਿਹਤ ਦੇ ਅਦਾਰਿਆਂ ਨੂੰ ਬਹੁਤ ਸੱਚੇ ਸੁੱਚੇ ਅਦਾਰੇ ਮੰਨਦੇ ਰਹੇ ਹਾਂ। ਟੀਚਰ ਕੌਮ ਦਾ ਭਵਿੱਖ ਮੰਨੇ ਜਾਂਦੇ ਰਹੇ ਹਨ ਅਤੇ ਡਾਕਟਰ ਰੱਬ ਦਾ ਰੂਪ। ਅੱਜ ਕੀ ਹਾਲ ਹੈ, ਦਸਣ ਦੀ ਲੋੜ ਨਹੀਂ। ਟੀਚਰ ਵੀ ਮਾਇਕ ਦੌੜ ਵਿਚ ਫਸ ਗਏ ਹਨ ਅਤੇ ਡਾਕਟਰ ਵੀ, ਪੈਸਾ-ਪੈਸਾ-ਪੈਸਾ।

ਮਨੁੱਖਤਾ ਜਿਵੇਂ ਪੈਰਾਂ ਹੇਠ ਰੁਲ ਰਹੀ ਹੈ। ਇੰਜਨੀਅਰ ਕਾਗਜ਼ਾਂ ਤੇ ਪੁਲ ਬਣਾ ਰਹੇ ਹਨ, ਸੜਕਾਂ ਬਣਦੀਆਂ ਪਿਛੋਂ ਹਨ, ਟੁਟਦੀਆਂ ਪਹਿਲਾਂ ਹਨ। ਵਿਉਪਾਰ ਤਾਂ ਜਿਵੇਂ ਬੇਈਮਾਨੀ ਬਿਨਾਂ ਚਲ ਹੀ ਨਹੀਂ ਸਕਦਾ। ਟੀ.ਵੀ. ਤੇ ਸੌ ਫੀ ਸਦੀ ਝੂਠੀਆਂ ਐਡਜ਼ ਆਉਂਦੀਆਂ ਹਨ। ਹਰ ਐਡ ਭਾਵੇਂ ਸਾਬਣ ਤੇ ਸਰਫ ਹੋਵੇ, ਭਾਵੇਂ ਖਾਣ ਪੀਣ ਦੀਆਂ ਵਸਤੂਆਂ, ਬੀਬੀਆਂ ਦੇ ਨੰਗੇਜ ਪਰਦਰਸ਼ਨ ਨਾਲ ਲੋਕ ਮਨਾਂ ਤੇ ਠੋਸੀਆਂ ਜਾ ਰਹੀਆਂ ਹਨ। ਝੂਠ ਦਾ ਬੋਲਬਾਲਾ ਐਨਾ ਵਧ ਗਿਆ ਹੈ ਕਿ ਸੱਚ ਦਾ ਜਿਵੇਂ ਕਾਲ ਹੀ ਪੈ ਗਿਆ ਹੋਵੇ।

ਸਭ ਤੋਂ ਮਾੜੀ ਦਸ਼ਾ ਰਾਜਨੀਤਕ ਮੰਡਲ ਵਿਚ ਦੀ ਹੋਈ ਹੈ। ਰਾਜੇ ਪਰਜਾ ਦੇ ਹਿਤ ਦੇ ਰਖਵਾਲੇ ਹੋਇਆ ਕਰਦੇ ਸਨ, ਪਰਜਾ ਦੇ ਦੁਖ ਸੁਖ ਦੇ ਭਾਈਵਾਲ। ਲੋਕ ਰਾਜ ਆਇਆ, ਭਾਵ ਤਾਂ ਸੀ, ਲੋਕਾਂ ਦਾ ਆਪਣਾ ਰਾਜ, ਚੁਣੇ ਨੁਮਾਇੰਦੇ ਲੋਕ ਹਿਤ ਲਈ ਕਿਰਿਆਸ਼ੀਲ ਹੁੰਦੇ ਪਰ ਇਥੇ ਤਾਂ ਲੁੱਟ ਖਸੁੱਟ ਹੱਦਾਂ ਟੱਪ ਗਈ। ਕੋਈ ਧਰਮ ਨਹੀਂ ਕੋਈ ਸ਼ਰਮ ਨਹੀਂ, ਕੋਈ ਆਚਰਨ ਨਹੀਂ। ਕੋਈ ਲੋਕ ਲਾਜ ਨਹੀਂ। ਰਿਸ਼ਵਤਾਂ, ਹੇਰਾ ਫੇਰੀਆਂ, ਬੇਈਮਾਨੀਆਂ ਅਤੇ ਕਰੋੜਾਂ ਰੁਪਿਆਂ ਦੇ ਸਕੈਮ ਵੇਖ ਕੇ, ਪੜ੍ਹ ਕੇ ਲੋਕ ਮਨ ਉਦਾਸ ਹੋ ਜਾਂਦਾ ਹੈ, ਨੇਤਾ ਤਾਂ ਜਨਤਾ ਦੀ ਵਾੜ ਹਿਤ ਹੁੰਦੇ ਹਨ, ਜੇ ਵਾੜ ਹੀ ਖੇਤ ਨੂੰ ਖਾਣ ਲਗ ਪਈ ਤਾਂ ਖੇਤ ਦਾ ਕੀ ਬਣੇਗਾ? ਭਾਈ ਗੁਰਦਾਸ ਜੀ ਐਸੀ ਅਵਸਥਾ ਬਾਰੇ ਲਿਖਦੇ ਹਨ -

***ਕਾਜੀ ਹੋਏ ਰਿਸ਼ਵਤੀ ਵਢੀ ਲੈ ਕੇ ਹਕ ਗਵਾਈ॥***
***ਇਸਤ੍ਰੀ ਪੁਰਖੈ ਦਾਮ ਹਿਤ ਭਾਵੈ ਆਇ ਕਿਥਾਊ ਜਾਈ॥***
***ਵਰਤਿਆ ਪਾਪ ਸਭਸ ਜਗ ਮਾਂਹੀ॥***

***ਭਾਈ ਗੁਰਦਾਸ ਜੀ, ਵਾਰ 1/30***

ਭ੍ਰਿਸ਼ਟ ਦ੍ਰਿਸ਼ਟੀ ਨੇ ਕੁਦਰਤ ਦਾ ਸਾਰਾ ਸਵੱਛ ਵਾਤਾਵਰਣ ਵੀ ਪ੍ਰਦੂਸ਼ਿਤ ਕਰ ਦਿਤਾ ਹੈ। ਕਾਰਖਾਨੇਦਾਰ ਕੇਵਲ ਆਪਣੇ ਹਿਤ, ਆਪਣੇ ਮੁਨਾਫੇ ਨੂੰ ਦ੍ਰਿਸ਼ਟੀ ਵਿਚ ਰਖਦੇ ਹਨ ਤੇ ਸਭ ਤਰ੍ਹਾਂ ਦਾ ਜ਼ਹਿਰੀਲਾ ਪਦਾਰਥ ਨਦੀਆਂ, ਨਹਿਰਾਂ ਹਵਾਲੇ ਕਰਦੇ ਝਕਦੇ ਨਹੀਂ ਜਿਸ ਕਾਰਨ ਗੰਗਾ ਜਮਨਾ ਤੇ ਹੋਰ ਨਦੀਆਂ ਮੈਲੀਆਂ ਹੋ ਗਈਆਂ ਹਨ। ਜ਼ਹਿਰੀਲੇ ਧੂਏਂ ਨਾਲ ਸਾਰਾ ਵਾਯੂਮੰਡਲ ਪਲੀਤ ਹੋ ਗਿਆ ਹੈ। ਅਲਟਰਾ ਵਾਇਲਿਟ ਰੇਜ਼ ਨੇ ਭਿਆਨਕ ਬੀਮਾਰੀਆਂ ਪੈਦਾ ਕਰ ਦਿਤੀਆਂ ਹਨ। ਬੇਤਹਾਸ਼ਾ ਜੰਗਲਾਂ ਦੀ ਬਰਬਾਦੀ, ਕੀੜੇ ਨਾਸ਼ਕ ਦਵਾਈਆਂ ਦੀ ਵਰਤੋਂ ਨੇ ਈਕਾਲੋਜੀ ਦੀਆਂ ਗੰਭੀਰ ਸਮਸਿਆਵਾਂ ਖੜ੍ਹੀਆਂ ਕਰ ਦਿਤੀਆਂ ਹਨ। ਇਸ ਤਰ੍ਹਾਂ ਇਕ ਅਸ਼ੁਧਤਾ ਦਾ ਵਾਯੂਮੰਡਲ ਤਿਆਰ ਹੋ ਗਿਆ ਹੈ, ਜਿਸ ਵਿਚ ਅਸੀਂ ਸਾਹ ਲੈਂਦੇ ਹਾਂ, ਤੁਰੇ ਫਿਰਦੇ ਹਾਂ, ਜੀਉਂਦੇ ਹਾਂ। ਮਨੁੱਖ ਮਨੁੱਖ ਦਾ ਸਹਾਇਕ ਨਹੀਂ ਰਿਹਾ, ਸਵਾਰਥ ਦੀ ਪ੍ਰਧਾਨਤਾ ਹੋ ਗਈ ਹੈ।

ਨਰੋਈਆਂ ਕਦਰਾਂ ਕੀਮਤਾਂ, ਸੱਚ, ਧਰਮ, ਨਿਆਂ, ਸੁਹਿਰਦਤਾ, ਸੇਵਾ, ਪਰਉਪਕਾਰ, ਸਹਿਨਸ਼ੀਲਤਾ, ਕੰਮ ਆਉਣ ਦਾ ਚਾਅ ਸਹਾਨਭੂਤੀ, ਇਹ ਸ਼ਬਦ ਜਿਵੇਂ ਕੋਸ਼ਾਂ ਦਾ ਸ਼ਿੰਗਾਰ ਬਣ ਕੇ ਰਹਿ ਗਏ ਹਨ। ਉਚੇ ਸੁੱਚੇ ਕਿਰਦਾਰ ਦੀ ਗਿਰਾਵਟ ਕਾਫੀ ਸਮੇਂ ਤੋਂ ਨਿਘਾਰ ਵਲ ਜਾ ਰਹੀ ਹੈ। ਗੁਰੂ ਨਾਨਕ ਕਾਲ ਵਿਚ ਵੀ ਅਜਿਹੀ ਸਥਿਤੀ ਵਿਆਪਕ ਸੀ ਜਿਸ ਪ੍ਰਤੀ ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

***ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥***
***ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥***
***ਪੰਨਾ - 468***

***ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥***
***ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹਿ ਚੜਿਆ॥***
***ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥***
***ਵਿਚਿ ਹਉਮੈ ਕਰਿ ਦੁਖੁ ਰੋਈ॥***
***ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥ ਪੰਨਾ - 145***

ਸਭ ਤੋਂ ਵੱਡੀ ਗਿਲਾਨੀ ਧਾਰਮਿਕ ਖੇਤਰ ਵਿਚ ਆਈ ਹੈ। ਅਖੌਤੀ ਧਾਰਮਿਕ ਆਗੂ ਚਰਿੱਤਰਹੀਨ ਹੋ ਗਏ। ਇਹ ਪਤਨ ਗੁਰੂ ਕਾਲ ਤੋਂ ਵੀ ਪਹਿਲਾਂ ਤੋਂ ਆਰੰਭ ਹੋ ਚੁਕਿਆ ਸੀ। ਇਸੇ ਲਈ ਗੁਰੂ ਨਾਨਕ ਦੇਵ ਜੀ ਕਾਜ਼ੀਆਂ, ਬ੍ਰਾਹਮਣਾਂ ਅਤੇ ਜੋਗੀਆਂ ਦੇ ਨੀਵੇਂ ਕਿਰਦਾਰ ਸਬੰਧੀ ਫੁਰਮਾਨ ਕਰਦੇ ਹਨ -

***ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣੁ ਨਾਵੈ ਜੀਆ ਘਾਇ॥***
***ਜੋਗੀ ਜੁਗਤਿ ਨ ਜਾਣੈ ਅੰਧੁ॥ ਤੀਨੇ ਓਜਾੜੇ ਕਾ ਬੰਧੁ॥***
***ਪੰਨਾ - 662***

ਇਹ ਦਸ਼ਾ ਅੱਜ ਸਾਰੇ ਧਰਮਾਂ ਵਿਚ ਵੇਖੀ ਜਾ ਸਕਦੀ ਹੈ। ਧਰਮ ਅਸਥਾਨਾਂ ਵਿਚ ਨਿਤ ਦੀਆਂ ਲੜਾਈਆਂ ਝਗੜੇ, ਬੇਹੁਰਮਤੀਆਂ ਆਮ ਗੱਲਾਂ ਬਣ ਗਈਆਂ ਹਨ। ਇਹ ਸ਼ਾਇਦ ਕਲਜੁੱਗ ਦੇ ਚਿੰਨ੍ਹ ਹਨ। ਇਸ ਯੁੱਗ ਵਿਚ ਅਜਿਹਾ ਹੋਣਾ ਕੁਦਰਤੀ ਹੈ, ਇਸ ਯੁੱਗ ਵਿਚ ਧਰਮ ਕਰਮ ਦੀ ਕੋਈ ਥਾਂ ਨਹੀਂ, ਚੰਡਾਲ ਬਿਰਤੀ ਦੀ ਪ੍ਰਧਾਨਤਾ ਹੈ -

***ਇਸੁ ਕਲਿਜੁਗ ਮਹਿ ਕਰਮ ਧਰਮੁ ਨ ਕੋਈ॥***
***ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ॥***
***ਪੰਨਾ - 161***

ਮਾਤਾ ਪਿਤਾ ਦੀ ਬਿਰਤੀ ਸ਼ੁੱਧ ਨਾ ਹੋਵੇ ਤਾਂ ਓਲਾਦ ਦੀ ਬਿਰਤੀ ਕਿਵੇਂ ਸ਼ੁਧ ਹੋ ਸਕਦੀ ਹੈ? ਜਿੰਨ ਬਿਰਤੀ ਵਾਲੇ ਮਾਪਿਆਂ ਦੇ ਘਰ ਐਸੀ ਬਿਰਤੀ ਦੀ ਹੀ ਔਲਾਦ ਹੋਵੇਗੀ -

***ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ॥***
***ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ॥***
***ਪੰਨਾ - 556***

ਜਿੰਨ ਬਿਰਤੀ ਅਧੀਨ ਕਾਮ, ਕ੍ਰੋਧ, ਮੋਹ, ਅਹੰਕਾਰ, ਝੂਠ, ਲਾਲਚ ਵਸ ਮਨੁਖਤਾ ਦੀ ਖੁਆਰੀ ਹੋਣਾ ਕੁਦਰਤੀ ਗੱਲ ਹੈ-

***ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ॥***
***ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ॥***
***ਮਜਲਸ ਕੂੜੇ ਲਬ ਪੀ ਪੀ ਹੋਇ ਖੁਆਰੁ॥***
***ਪੰਨਾ - 553***

ਗੁਰੂ ਜੀ ਅਨੁਸਾਰ ਕਲਜੁੱਗ ਦੇ ਸਮੇਂ ਦੇ ਨਿਘਾਰ ਦਾ ਮੁੱਖ ਕਾਰਨ ਪ੍ਰਮਾਤਮਾ ਨੂੰ ਭੁੱਲ ਜਾਣਾ ਹੈ, ਰੱਬ ਤੋਂ ਵਿਛੁੜੀ ਲੋਕਾਈ ਗੁਰੂ ਜੀ ਅਨੁਸਾਰ 'ਕੁਤੇ ਮੁਹੀ' ਹੋ ਜਾਂਦੀ ਹੈ, ਅਰਥਾਤ ਕੁੱਤੇ ਦੇ ਮੂੰਹ ਵਾਲੀ, ਜਿਸ ਨੂੰ ਕੁੱਤੇ ਵਾਂਗ ਹਰ ਸਮੇਂ ਖਾਣ ਦਾ ਹਲਕ ਕੁਦਿਆ ਰਹਿੰਦਾ ਹੈ ਅਤੇ ਵਢੀ ਆਦਿਕ ਹਰਾਮ ਦੀਆਂ ਚੀਜ਼ਾਂ ਇਸ ਦਾ ਮਨ ਭਾਉਂਦਾ ਖਾਣਾ ਹੋ ਜਾਂਦਾ ਹੈ। ਰੱਬ ਨੂੰ ਭੁਲੀ ਲੁਕਾਈ ਝੂਠ ਬੋਲਦੀ ਹੈ ਜਿਵੇਂ ਕੁੱਤਾ ਫਜ਼ੂਲ ਭੌਂਕਦਾ ਰਹਿੰਦਾ ਹੈ, ਤਿਵੇਂ ਮਨੁੱਖਾਂ ਦੇ ਬੋਲਾਂ ਦਾ ਕੋਈ ਅਸਰ ਨਹੀਂ ਰਿਹਾ, ਸ਼ਬਦਾਂ ਦੇ ਅਰਥ ਗੁਆਚ ਗਏ ਹਨ। ਮਨੁੱਖਾਂ ਦੇ ਅੰਦਰੋਂ ਧਰਮ ਦੀ ਅੰਸ ਤੇ ਰੱਬ ਦੇ ਗੁਣਾਂ ਦੀ ਵਿਚਾਰ ਮੁੱਕ ਰਹੀ ਹੈ, ਜਿਤਨਾ ਚਿਰ ਅਜਿਹੇ ਲੋਕ ਸੰਸਾਰ ਵਿਚ ਜੀਉਂਦੇ ਹਨ, ਇਨ੍ਹਾਂ ਦੀ ਦਿਲੋਂ ਕੋਈ ਇਜ਼ਤ ਨਹੀਂ ਕਰਦਾ, ਜਦੋਂ ਮਰ ਜਾਂਦੇ ਹਨ ਤਾਂ ਇਨ੍ਹਾਂ ਦੀਆਂ ਬੁਰਾਈਆਂ ਯਾਦ ਕੀਤੀਆਂ ਜਾਂਦੀਆਂ ਹਨ -

***ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ॥***
***ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ॥***
***ਜਿਨ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ॥***
***ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ॥***
***ਪੰਨਾ - 1242***

ਐਸੀ ਹਾਲਤ ਵਿਚ, ਰੱਬ ਨੂੰ ਭੁਲੇ ਹੋਏ ਮਨੁੱਖ, ਜ਼ਾਲਮ ਹੋ ਰਹੇ ਹਨ ਤੇ ਤੀਵੀਆਂ ਇਸ ਜ਼ੁਲਮ ਵਿਚ ਸਲਾਹਕਾਰ ਬਣ ਰਹੀਆਂ ਹਨ। ਮਿੱਠਾ ਸੁਭਾਉ, ਜੁਗਤਿ ਵਿਚ ਰਹਿਣਾ ਦਿਲ ਦਾ ਸਾਫ ਹੋਣਾ, ਨੇਕੀ, ਸੁਹਿਰਦਤਾ - ਇਹ ਗੱਲਾਂ ਦੂਰ ਦੀਆਂ ਹੋ ਗਈਆਂ ਹਨ ਅਤੇ ਵੱਢੀ ਰਿਸ਼ਵਤ ਬੇਈਮਾਨੀ, ਧੋਖਾ, ਹਰਾਮ ਦਾ ਮਾਲ ਰੱਬ ਭੁੱਲਿਆਂ ਦਾ ਮਨ ਭਾਉਂਦਾ ਖਾਣਾ ਹੋ ਗਿਆ ਹੈ। ਇੰਜ ਜਾਪਦਾ ਹੈ ਕਿ ਧਰਮ ਸ਼ਰਮ ਦਾ ਕੋਈ ਹੋਰ ਵਤਨ ਹੈ, ਇਹ ਦੇਸ਼ ਛੱਡ ਆਪਣੇ ਵਤਨ ਚਲੀ ਗਈ ਹੈ ਅਤੇ ਅਣਖ, ਸ੍ਵੈਮਾਨ ਵੀ ਸ਼ਰਮ-ਹਯਾ ਦੇ ਨਾਲ ਹੀ ਦੇਸ਼ ਛੱਡ, ਇਨ੍ਹਾਂ ਮਨੁੱਖਾਂ ਤੋਂ ਕਿਤੇ ਦੂਰ ਚਲੀ ਗਈ ਹੈ, ਗੁਰੂ ਨਾਨਕ ਦੇਵ ਜੀ ਫੁਰਮਾਨ ਕਰਦੇ ਹਨ।

***ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ॥***
***ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ॥***
***ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ॥***
***ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ॥***
***ਪੰਨਾ - 1242***

ਗੁਰੂ ਮਹਾਰਾਜ ਇਸ ਕਾਲ ਦੀ ਮਨੁੱਖ ਬਿਰਤੀ ਦਾ ਵਿਸ਼ਲੇਸ਼ਣ ਕਰਦੇ ਦਸਦੇ ਹਨ ਕਿ ਮਨੁੱਖ ਦੀ ਖੁਦਗਰਜ਼ੀ ਹੀ ਕਲਜੁਗ ਹੈ। ਇਸ ਖੁਦਗਰਜ਼ੀ ਦੇ ਅਸਰ ਹੇਠ ਜਰਵਾਣੇ, ਤਾਕਤਵਰ ਲੋਕ, ਜਿਨ੍ਹਾਂ ਪਾਸ ਸਮਾਜਿਕ, ਆਰਥਕ, ਵਿਦਿਅਕ, ਰਾਜਨੀਤਕ ਉਚ ਪਦਵੀ ਦੀ ਤਾਕਤ ਹੈ, ਉਹ ਕਮਜ਼ੋਰ ਵਰਗ ਦੀ ਜਨਤਾ ਉਪਰ ਧੱਕਾ ਕਰਦੇ ਹਨ ਅਤੇ ਕਮਾਲ ਇਹ ਹੈ ਕਿ ਉਹ ਇਸ ਧੱਕੇ ਨੂੰ ਜਾਇਜ਼ ਸਮਝਦੇ ਹਨ। ਇਸ ਤਰ੍ਹਾਂ ਇਨ੍ਹਾਂ ਲੱਛਣਾਂ ਨੂੰ, ਖੁਦਗਰਜ਼ੀ ਅਤੇ ਕਮਜ਼ੋਰਾਂ ਨਾਲ ਧੱਕਾ, ਕਲਜੁਗ ਦੇ ਲੱਛਣ ਸਮਝਣਾ ਚਾਹੀਦਾ ਹੈ -

***ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ॥***
***ਪੰਨਾ - 902***

ਕਲਜੁੱਗ ਦੀ ਵਾਰਤਾ ਅਜੀਬ ਤੇ ਉਲਟੀ ਹੈ। ਇਸ ਦੇ ਮਾਪਦੰਡ ਹੀ ਗਲਤ ਹਨ। ਉਚੇ ਆਚਰਣ ਵਾਲਾ ਮਨੁੱਖ ਲੋਕਾਂ ਦੀਆਂ ਨਜ਼ਰਾਂ ਵਿਚ ਨੀਵਾਂ ਹੈ, ਨਾਮ ਸਿਮਰਨ ਵਿਚ ਲੱਗਿਆ ਮਨੁੱਖ ਬਦਨਾਮ ਹੋ ਰਿਹਾ ਹੈ। ਉਸ ਲਈ ਨਿਕੰਮਾ, ਵਿਹਲੜ, ਅਨਪੜ੍ਹ ਆਦਿ ਸ਼ਬਦਾਵਲੀ ਵਰਤੀ ਜਾਂਦੀ ਹੈ। ਜਿਸ ਨੂੰ ਦੂਜਿਆਂ ਉਪਰ ਰਾਜ ਅਧਿਕਾਰ ਪ੍ਰਾਪਤ ਹੁੰਦਾ ਹੈ, ਸਰਦਾਰੀ ਮਿਲਦੀ ਹੈ ਤਾਂ ਉਹ ਸੇਵਾ ਦੀ ਥਾਂ ਉਨ੍ਹਾਂ ਉਪਰ ਧੱਕਾ ਅਤੇ

'ਆਤਮ ਮਾਰਗ', ਫਰਵਰੀ, 1999

ਜ਼ੁਲਮ ਕਰਦਾ ਹੈ ਅਤੇ ਇਸੇ ਕਾਰਨ ਅੰਤ ਉਸ ਦੀ ਦੁਰਗਤੀ ਹੁੰਦੀ ਹੈ, ਉਹੋ ਨੌਕਰ ਸਰਦਾਰ ਦੀ ਸੇਵਾ ਦੀ ਥਾਂ, ਉਸ ਦੇ ਗਲ ਫਾਹਾ ਪਾ ਕੇ ਮਾਰ ਦਿੰਦੇ ਹਨ –

***ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ॥***
***ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ॥***
***ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ॥***
***ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ॥***

***ਪੰਨਾ – 902***

ਕਲਜੁਗ ਦਾ ਇਕ ਸੁਭਾਵ ਇਹ ਹੈ ਕਿ ਸਰਕਾਰੀ ਕਾਨੂੰਨ ਝਗੜੇ ਨਿਬੇੜਨ ਦੀ ਥਾਂ ਝਗੜੇ ਪੈਦਾ ਕਰਦਾ ਹੈ, ਨਿਆਂ ਕਰਨ ਵਾਲੇ ਹਾਕਮ (ਜਿਵੇਂ ਗੁਰੂ ਕਾਲ ਦੇ ਕਾਜ਼ੀ ਨਿਆਕਾਰ) ਵੱਢੀ ਖੋਰ ਹੋ ਚੁੱਕੇ ਹਨ। ਇਹ ਯੁੱਗ ਜਾਦੂ ਟੂਣਿਆਂ ਦਾ ਯੁੱਗ ਹੈ, ਇਸ ਯੁੱਗ ਵਿਚ ਅਥਰਵਣ ਵੇਦ ਦੀ ਪ੍ਰਧਾਨਤਾ ਹੈ। ਉਚਾ ਆਚਰਨ ਤੇ ਸਿਫਤ ਸਾਲਾਹ ਲੋਕਾਂ ਦੇ ਮਨਾਂ ਤੋਂ ਲਹਿ ਗਏ ਹਨ। ਗੁਰੂ ਜੀ ਫੁਰਮਾਉਂਦੇ ਹਨ –

***ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ॥***
***ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ॥***

***ਪੰਨਾ – 903***

ਉਪਰੋਕਤ ਵਿਚਾਰ ਪੜ੍ਹ ਕੇ ਚੰਗੇ ਭਲੇ ਮਨੁੱਖ ਦਾ ਮਨ ਵੀ ਉਦਾਸ ਹੋਣੋਂ ਕਿਵੇਂ ਬਚ ਸਕਦਾ ਹੈ? ਐਸੇ ਗੰਦਲੇ ਵਾਯੂਮੰਡਲ ਵਿਚ ਕੋਈ ਕਿਵੇਂ ਸਵਸਥ ਰਹਿ ਸਕਦਾ ਹੈ? ਗੁਰਮਤਿ ਵਿਚਾਰਧਾਰਾ ਦੀ ਸੋਚ ਐਸੀ ਨਹੀਂ। ਗੁਰਮਤਿ ਵਿਚਾਰਧਾਰਾ ਐਸੀ ਵਿਚਾਰਧਾਰਾ ਹੈ ਜੋ ਰੋਗ ਦੀ ਸੋਝੀ ਵੀ ਦਿੰਦੀ ਹੈ ਅਤੇ ਇਸ ਦੀ ਦਵਾ ਵੀ। ਰੋਗ ਹੈ, 'ਪ੍ਰਮੇਸ਼ਰ ਤੇ ਭੁਲਿਆਂ ਵਿਆਪਨ ਸਭੇ ਰੋਗ' ਕਲਜੁਗ ਦੀ ਤਪਸ਼ ਨੂੰ ਸੀਤਲ ਕਰਨ ਦਾ ਇਕੋ ਇਕ ਤਰੀਕਾ ਪ੍ਰਭੂ ਨਾਮ ਹੈ, ਜੋ ਸਰਬ ਸੁਖ, ਸਰਬ ਸ਼ਾਂਤੀ, ਸਹਿਜ, ਸੀਤਲਤਾ, ਸੁਖ, ਅਨੰਦ ਦਾ ਘਰ ਹੈ–

***ਕਲਿ ਤਾਤੀ ਠਾਂਢਾ ਹਰਿ ਨਾਉ॥***
***ਸਿਮਰਿ ਸਿਮਰਿ ਸਦਾ ਸੁਖ ਪਾਉ॥ ਪੰਨਾ – 288***

ਕਲਜੁਗ ਵਿਚ ਕੋਈ ਹੋਰ ਕਰਮ ਧਰਮ, ਕਿਰਿਆ, ਪੁੰਨ ਦਾਨ, ਫਲੀਭੂਤ ਨਹੀਂ ਹੁੰਦਾ –

***ਇਸੁ ਕਲਿਜੁਗ ਮਹਿ ਕਰਮ ਧਰਮੁ ਨ ਕੋਈ॥***
***ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ॥***
***ਨਾਨਕ ਨਾਮ ਬਿਨਾ ਕੋ ਮੁਕਤਿ ਨ ਹੋਈ॥***

***ਪੰਨਾ – 161***

ਕਲਜੁਗ ਦੀ ਭਿਆਨਕਤਾ ਅਤੇ ਇਸ ਦੇ ਸਮਾਧਾਨ ਸਬੰਧੀ ਬਹੁਤ ਸਪਸ਼ਟ ਸ਼ਬਦਾਂ ਵਿਚ ਗੁਰੂ ਜੀ ਫੁਰਮਾਉਂਦੇ ਹਨ–

***ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥***
***ਅਨ ਰੂਤਿ ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ॥***

***ਪੰਨਾ – 1185***

ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਦਾ ਪ੍ਰਮੁੱਖ ਸਿਧਾਂਤ ਇਹੋ ਹੈ। ਕਲਿਜੁਗ ਵਿਚ ਕੇਵਲ ਨਾਮ ਦੀ ਹੀ ਪ੍ਰਧਾਨਤਾ ਹੈ। ਕਾਸ਼! ਅਸੀਂ ਇਸ ਸੰਦੇਸ਼ ਦੀ ਮਾਨਤਾ ਅਤੇ ਮਹਾਨਤਾ ਸਮਝ ਸਕਦੇ। ਆਪਣਾ ਜੀਵਨ ਸੁਖਮਈ, ਅਨੰਦਮਈ, ਸਹਿਜਮਈ ਬਣਾ ਸਕਦੇ ਅਤੇ 'ਸੰਸਾਰ ਰੋਗੀ' ਨੂੰ 'ਨਾਮ ਦਾਰੂ' ਦਾ ਸੰਦੇਸ਼ ਦੇਣ ਦਾ ਸਾਹਸ ਕਰ ਸਕਦੇ।

ਸੰਸਾਰ ਦੀ ਇਸ ਗੰਭੀਰ ਸਮੱਸਿਆ ਨੂੰ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਦੇ ਮਹਾਂਪੁਰਸ਼ਾਂ ਨੇ ਸਮਝਿਆ ਅਤੇ ਦਿਲੋਂ ਮਹਿਸੂਸ ਕੀਤਾ ਅਤੇ ਇਹ ਅਨੁਭਵ ਪ੍ਰਾਪਤ ਕੀਤਾ ਕਿ ਇਹ ਵਡਮੁਲਾ ਜੀਵਨ ਗੁਰੂ ਦੀ ਅਮਾਨਤ ਹੈ, ਨਾਮ ਜਪਣ ਅਤੇ ਜਪਾਉਣ ਲਈ ਹੈ। ਇਸ ਆਸ਼ੇ ਅਧੀਨ ਹੀ ਆਪ ਜੀ ਨੇ ਨਾਮ ਦੀ ਸਾਧਨਾ ਸਾਧੀ, ਰਾੜਾ ਸਾਹਿਬ ਦੇ ਮਹਾਂਪੁਰਸ਼ਾਂ ਦੀ ਸੰਗਤ ਮਾਣੀ, ਉਨ੍ਹਾਂ ਦੇ ਆਦੇਸ਼ਾਂ, ਉਪਦੇਸ਼ਾਂ ਨੂੰ ਸਮਝਿਆ ਅਤੇ ਕਮਾਇਆ। ਉਨ੍ਹਾਂ ਦੇ ਪਿਆਰ ਅਤੇ ਕ੍ਰਿਪਾ ਦੇ ਪਾਤਰ ਬਣੇ ਅਤੇ ਸਾਰਾ ਜੀਵਨ ਗੁਰੂ ਮਹਾਰਾਜ ਦੇ ਸੰਦੇਸ਼ਾਂ ਦੇ ਪ੍ਰਚਾਰ ਹਿਤ ਸਮਰਪਿਤ ਕਰ ਦਿਤਾ। ਫਲਸਰੂਪ ਗੁਰਮਤਿ ਦੀਵਾਨਾਂ ਦਾ ਸਿਲਸਿਲਾ ਸ਼ੁਰੂ ਹੋਇਆ, 1000 ਤੋਂ ਵੱਧ ਵੀਡੀਓ ਫਿਲਮਾਂ ਬਣੀਆਂ 'ਆਤਮ ਮਾਰਗ' ਹੋਂਦ ਵਿਚ ਆਇਆ, ਪੁਸਤਕਾਂ ਪ੍ਰਕਾਸ਼ਿਤ ਹੋਣੀਆਂ ਸ਼ੁਰੂ ਹੋਈਆਂ ਤੇ ਅੱਜ ਆਪ ਜੀ ਸੁਹਿਰਦ ਪਾਠਕ ਇਕ ਪਰਿਵਾਰ ਵਾਂਗ ਗੁਰੂ ਘਰ ਨਾਲ ਅਤੇ ਨਾਮ ਬਾਣੀ ਨਾਲ ਜੁੜੇ ਹੋਏ ਹੋ, ਵਡਭਾਗੀ ਹੋ। 'ਆਤਮ ਮਾਰਗ' ਰਾਹੀਂ ਹਰ ਮਹੀਨੇ ਆਪ ਜੀ ਨੂੰ ਮਹਾਂਪੁਰਸ਼ਾਂ ਦੇ ਅਨੁਭਵਾਂ ਦੀ ਸੰਗਤ ਪ੍ਰਾਪਤ ਹੁੰਦੀ ਹੈ, ਗੁਰੂ ਮਹਾਰਾਜ ਅਤੇ ਸੰਤਾਂ ਭਗਤਾਂ ਦੀ ਬਾਣੀ ਦੀ ਵਿਆਖਿਆ ਰਾਹੀਂ ਗੁਰਮਤਿ ਅਤੇ ਨਾਮ ਮਾਰਗ ਦੀ ਸੋਝੀ ਮਿਲਦੀ ਹੈ, ਇਸ ਤੋਂ ਚੰਗੇਰਾ ਕਰਮ ਹੋਰ ਕੀ ਹੋ ਸਕਦਾ ਹੈ? ਇਨ੍ਹਾਂ ਸਮੂੰਹ ਕਾਰਜਾਂ ਰਾਹੀਂ ਮਹਾਂਪੁਰਸ਼ ਲੋਕ ਮਨਾਂ ਨੂੰ ਘੜ-ਸੰਵਾਰ ਰਹੇ ਹਨ। ਜੇ ਅਸੀਂ ਪੱਥਰ ਤਰਾਸ਼ਦੇ ਹਾਂ, ਤਾਂ ਉਸ ਵਿਚੋਂ ਸੁੰਦਰ ਸਰੂਪ ਨਿਖਰਦਾ ਹੈ, ਪਰ ਉਹ ਸਮੇਂ ਨਾਲ ਨਸ਼ਟ ਹੋ ਜਾਂਦਾ ਹੈ; ਜੇ ਪਿਤਲ ਤਾਂਬੇ ਉਪਰ ਕੁਝ ਉਕਰੀਏ ਜਾਂ ਜੇ ਅਸੀਂ ਧਰਮ ਅਸਥਾਨ ਉਸਾਰੀਏ, ਉਹ ਵੀ ਸਮੇਂ ਦੀ ਮਾਰ ਤੋਂ ਬਚ ਨਹੀਂ ਸਕਦੇ, ਪਰ ਜੇ ਅਸੀਂ ਲੋਕਾਂ ਦੇ ਮਨ ਘੜ ਦੇਈਏ, ਉਨ੍ਹਾਂ ਅੰਦਰ ਪ੍ਰਭੂ ਪਿਆਰ, ਪ੍ਰਭੂ ਡਰ, ਮਨੁੱਖਤਾ ਲਈ ਸੁਹਿਰਦਤਾ ਈਮਾਨਦਾਰੀ, ਨਿਆਂ ਧੀਰਜ ਅਤੇ ਸੱਚ ਦੀ ਘਾੜਤ ਘੜ ਦੇਈਏ, ਤਾਂ ਇਹ ਛਾਪ ਸਦੀਵ ਕਾਲ ਲਈ ਰਹਿੰਦੀ ਹੈ। ਐਸਾ ਹੀ ਮਹਾਂਪੁਰਸ਼ ਗੁਰੂ ਦੇ ਸ਼ਬਦ ਰਾਹੀਂ ਕਰ ਰਹੇ ਹਨ। ਇਸ ਗੰਦਲੇ ਵਾਤਾਵਰਣ ਵਿਚ ਆਪ ਮਾਨ ਸਰੋਵਰ ਦੇ ਹੰਸਾਂ ਵਾਂਗ ਸੱਚ ਨਾਲ ਜੁੜ ਕੇ ਮੋਤੀ ਚੁਗ ਰਹੇ ਹੋ, ਇਹ ਸਤਿਗੁਰੂ ਦੀ ਨਦਰ ਸਦਕਾ ਹੈ, ਆਪ ਜੀ ਨੂੰ ਪਿਛਲੇ ਅੰਕ ਵਿਚ ਨਵੇਂ ਸਾਲ ਦੀ ਵਧਾਈ ਦੇਂਦਿਆਂ ਅਪੀਲ ਕੀਤੀ ਗਈ ਸੀ ਕਿ ਆਤਮਿਕ ਸੁੱਖ ਮਾਣਦੇ ਇਸ ਪਰਿਵਾਰ ਦਾ ਘੇਰਾ ਹੋਰ ਮੋਕਲਾ ਕਰੀਏ, ਨਵੇਂ ਮੈਂਬਰ ਬਣਾਈਏ, ਗੁਰੂ ਦੀ ਬਖਸ਼ਿਸ਼ ਨੂੰ ਹਰੇਕ ਘਰ ਵਿਚ ਲੈ ਕੇ ਜਾਈਏ, ਤਾਂ ਕਿ ਕਲਜੁੱਗ ਦੇ ਇਸ ਭਿਆਨਕ ਯੁੱਗ ਵਿਚ ਗੁਰਮਤਿ ਦੀਆਂ ਉਚੀਆਂ ਸੁੱਚੀਆਂ ਨਰੋਈਆਂ ਸਦੀਵ-ਕਾਲੀ ਕਦਰਾਂ ਕੀਮਤਾਂ ਸਰਬ ਮਨੁੱਖਤਾ ਵਿਚ ਵੰਡੀਏ ਤਾ ਕਿ ਸਭ ਮਨੁੱਖ ਸਰਬ ਸੁੱਖ, ਸ਼ਾਂਤੀ, ਸਹਿਜ ਨੂੰ ਮਾਣ ਕੇ ਆਪਣਾ ਲੋਕ ਅਤੇ ਪਰਲੋਕ ਸੰਵਾਰਨ ਯੋਗ ਹੋ ਜਾਣ। ਅਸੀਂ ਇਹ ਵੀ ਅਪੀਲ ਕੀਤੀ ਸੀ ਕਿ ਆਪ ਜੀ ਆਪ ਵੀ ਆਤਮ ਮਾਰਗ ਦੇ ਲਾਈਫ ਮੈਂਬਰ ਬਣੋ ਅਤੇ ਹੋਰ ਮੈਂਬਰਾਂ ਨੂੰ ਇਸ ਲਈ ਪ੍ਰੇਰਤ ਕਰੋ। ਸਤਿਗੁਰੂ ਜੀ ਸਦਾ ਸਾਡੇ ਅੰਗ ਸੰਗ ਹਨ। 'ਗੁਰ ਮੇਰੇ ਸੰਗ ਸਦਾ ਹੈ ਨਾਲੇ' ਮਹਾਂਪੁਰਸ਼ਾਂ ਦੀ ਅਸੀਸ ਆਪ ਨੂੰ ਪ੍ਰਾਪਤ ਹੈ, ਮਨ ਬਣਾ ਲਵੋ, ਆਪ ਅਵੱਸ਼ ਇਸ ਕਾਰਜ ਵਿਚ ਸਫਲ ਹੋਵੋਗੇ। ਆਪ ਨਾਮ ਨਾਲ ਜੁੜੋ ਅਤੇ ਹੋਰਨਾਂ ਨੂੰ ਜੋੜੋ। ਇਸ ਤੋਂ ਚੰਗਾ ਉਦਮ ਹੋਰ ਕੀ ਹੋ ਸਕਦਾ ਹੈ?

***(ਡਾ.) ਜਗਜੀਤ ਸਿੰਘ***
***ਮੁੱਖ ਸੰਪਾਦਕ***
***ਆਤਮ ਮਾਰਗ***

**L L L L L L L**

### ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ ਦੇ ਬਾਨੀ ਤੇ ਮੁਖੀ
### ਸੰਤ ਵਰਿਆਮ ਸਿੰਘ ਜੀ ਵਲੋਂ

# ਲਿਖਤ ਅਤੇ ਪ੍ਰਕਾਸ਼ਿਤ ਪੁਸਤਕਾਂ

ਇਹ ਪੁਸਤਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੂੜ੍ਹ ਸਿਧਾਂਤਾਂ ਨੂੰ ਭਲੀਭਾਂਤ ਨਿਖਾਰ ਕੇ ਪੇਸ਼ ਕਰਦੀਆਂ ਹਨ। ਇਨ੍ਹਾਂ ਵਿਚ ਨਾਮ, ਸੇਵਾ ਤੇ ਸਿਮਰਨ ਦੀਆਂ ਜੁਗਤੀਆਂ ਨੂੰ ਜਨ ਸਾਧਾਰਣ ਦੀ ਬੋਲੀ ਵਿਚ ਅੰਕਿਤ ਕੀਤਾ ਗਿਆ ਹੈ ਜੋ ਹਰ ਗੁਰਸਿੱਖ ਜਗਿਆਸੂ ਲਈ ਅਮੋਲਕ ਖਜ਼ਾਨਾ ਹੈ। ਆਤਮਕ ਸੁੱਖ-ਸ਼ਾਂਤੀ ਲਈ ਇਨ੍ਹਾਂ ਨੂੰ ਪ੍ਰਾਪਤ ਕਰਕੇ ਆਪ ਪੜ੍ਹੋ ਅਤੇ ਹੋਰਨਾਂ ਨੂੰ ਪੜ੍ਹਾਓ।

## ਪੰਜਾਬੀ

| | | |
|---|---|---|
| 1. | ਸੁਰਤਿ ਸਬਦਿ ਮਾਰਗ | ਭੇਟਾ 50/- |
| 2. | ਕਿਵ ਕੂੜੈ ਤੁਟੈ ਪਾਲਿ | ਭੇਟਾ 50/- |
| 3. | ਬਾਤ ਅਗੰਮ ਕੀ - ਸੱਤ ਭਾਗਾਂ ਵਿਚ | ਭੇਟਾ 155/- |
| 4. | ਕਿਵ ਸਚਿਆਰਾ ਹੋਈਐ - ਭਾਗ ਪਹਿਲਾ | ਭੇਟਾ 30/- |
| 5. | ਕਿਵ ਸਚਿਆਰਾ ਹੋਈਐ - ਭਾਗ ਦੂਜਾ | ਭੇਟਾ 60/- |
| 6. | ਕਿਵ ਸਚਿਆਰਾ ਹੋਈਐ - ਭਾਗ ਤੀਜਾ | ਭੇਟਾ 80/- |
| 7. | ਹੋਵੈ ਅਨੰਦੁ ਘਣਾ | ਭੇਟਾ 25/- |
| 8. | ਚਉਥੈ ਪਹਰਿ ਸਬਾਹ ਕੈ | ਭੇਟਾ 55/- |
| 9. | ਸੁਰਤਿਆਂ ਉਪਜੈ ਚਾਉ | ਭੇਟਾ 40/- |
| 10. | ਬਾਬਾਣੀਆਂ ਕਹਾਣੀਆਂ | ਭੇਟਾ 50/- |
| 11. | ਅਗੰਮ ਅਗੋਚਰ ਦਾ ਮਾਰਗ | ਭੇਟਾ 60/- |
| 12. | ਪੁਰਾਤਨ ਟੀਕਾ - ਜਪੁਜੀ ਸਾਹਿਬ | ਭੇਟਾ 10/- |

## ਹਿੰਦੀ

| | | |
|---|---|---|
| 1. | ਕਿਵ ਕੂੜੈ ਤੁਟੈ ਪਾਲਿ | ਭੇਟਾ 35/- |
| 2. | ਬਾਤ ਅਗੰਮ ਕੀ - ਸੱਤ ਭਾਗਾਂ ਵਿਚ | ਭੇਟਾ 235/- |
| 3. | ਕਿਵ ਸਚਿਆਰਾ ਹੋਈਐ - ਭਾਗ ਪਹਿਲਾ | ਭੇਟਾ 35/- |
| 4. | ਕਿਵ ਸਚਿਆਰਾ ਹੋਈਐ - ਭਾਗ ਦੂਜਾ | ਭੇਟਾ 65/- |
| 5. | ਸੁਰਤਿਆ ਉਪਜੈ ਚਾਉ ॥ | ਭੇਟਾ 45/- |
| 6. | ਹੋਵੈ ਅਨੰਦੁ ਘਣਾ | ਭੇਟਾ 30/- |
| 7. | ਸੁਰਤਿ ਸਬਦਿ ਮਾਰਗ | ਭੇਟਾ 70/- |

## English

| | | |
|---|---|---|
| 1. | BAISAKHI | Rs. 5/- |
| 2. | HOW REND THE VEIL OF UNTRUTH | Rs. 70/- US$ 10 |
| 3. | DISCOURSES ON THE BEYOND (Part I) | Rs. 50/- US$ 5 |
| 4. | THE WAY TO THE IMPERCEPTIBLE | RS. 80/- US$ 10 |

ਉਪਰੋਕਤ ਪੁਸਤਕਾਂ ਦੀਵਾਨ ਸਮੇਂ ਸਟਾਲ ਤੋਂ, ਜਾਂ ਹਰ ਰੋਜ਼ ਦਫਤਰ 'ਆਤਮ ਮਾਰਗ' ਤੋਂ ਨਕਦ ਭੇਟਾ ਦੇ ਕੇ ਲੈ ਸਕਦੇ ਹੋ ਜਾਂ M.O./ Bank Draft ਭੇਜ ਕੇ ਡਾਕ ਰਾਹੀਂ ਮੰਗਵਾ ਸਕਦੇ ਹੋ। ਥੋੜ੍ਹੀਆਂ ਪੁਸਤਕਾਂ ਲੈਣ ਲਈ 10/- ਅਤੇ ਸਾਰਾ ਸੈਟ ਲੈਣ ਲਈ 25/- ਡਾਕ ਖਰਚਾ ਵੀ ਭੇਜਣ ਦੀ ਕਿਰਪਾਲਤਾ ਕਰੋ ਜੀ।

**- : ਮਿਲਣ ਦਾ ਪਤਾ : -**


**ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ**
(ਪਬਲੀਕੇਸ਼ਨ ਬਰਾਂਚ)
ਕੋਠੀ ਨੰਬਰ 1782, ਫੇਜ਼ 3ਬੀ2,
ਐਸ. ਏ. ਐਸ ਨਗਰ,
ਮੋਹਾਲੀ - 160055
(ਟੈਲੀਫੋਨ ਅਤੇ ਫੈਕਸ) : (0172) 220972


# ਜ਼ਰੂਰੀ ਬੇਨਤੀ

1. ਪੱਤਰ ਵਿਵਹਾਰ ਦੀ ਸੁਵਿਧਾ ਲਈ ਮੈਂਬਰਸ਼ਿਪ ਨੰਬਰ ਜ਼ਰੂਰ ਲਿਖੋ ਜੋ ਕਿ ਲਿਫਾਫੇ ਉਤੇ ਲਿਖੇ ਐਡਰੈਸ ਦੇ ਸ਼ੁਰੂ ਵਿਚ ਦਿਤਾ ਹੁੰਦਾ ਹੈ।
2. ਰਿਨੂਅਲ ਦਾ ਚੰਦਾ ਭੇਜਣ ਲਈ ਮੈਂਬਰਸ਼ਿਪ ਨੰਬਰ ਅਤੇ ਰਿਨੂਅਲ ਤਰੀਕ ਦਾ ਵੇਰਵਾ ਜ਼ਰੂਰ ਦਿਤਾ ਜਾਵੇ ਅਤੇ ਇਹ ਵੀ ਦਸਿਆ ਜਾਵੇ ਕਿ ਚੰਦਾ ਰਿਨੂਅਲ ਲਈ ਹੈ ਜਾਂ ਨਵੀਂ ਮੈਂਬਰਸ਼ਿਪ ਲਈ ਹੈ।
3. Out station (ਬਾਹਰਲੇ ਥਾਵਾਂ) ਤੋਂ ਚੈਕ ਦੁਆਰਾ ਚੰਦਾ ਭੇਜਦੇ ਸਮੇਂ 1.4.98 ਤੋਂ ਸ਼ੁਰੂ ਹੋਣ ਵਾਲੀ ਮੈਂਬਰਸ਼ਿਪ ਲਈ 220/- ਰੁਪਏ ਦਾ ਚੈਕ ਬਣਾ ਕੇ ਭੇਜਿਆ ਜਾਵੇ।
4. 'ਆਤਮ ਮਾਰਗ' ਮੈਗਜ਼ੀਨ ਹਰ ਮਹੀਨੇ ਦੀ ਪਹਿਲੀ ਤਰੀਕ ਨੂੰ ਪੋਸਟ ਕਰ ਦਿਤਾ ਜਾਂਦਾ ਹੈ ਪਰ ਕਈ ਵਾਰ ਇਹ ਪਾਠਕਾਂ ਤਕ ਪੁਜਦਾ ਹੀ ਨਹੀਂ ਜਾਂ ਲੇਟ ਪੁਜਦਾ ਹੈ ਇਸ ਸੂਰਤ ਵਿਚ ਇਸ ਦਫਤਰ ਨੂੰ ਤੁਰੰਤ ਸੂਚਿਤ ਕੀਤਾ ਜਾਵੇ।
5. ਪਾਠਕਾਂ ਵਲੋਂ ਦਫਤਰ ਵਿਚ ਪੁਜ ਰਹੀਆਂ ਚਿੱਠੀਆਂ ਤੇ ਉਨ੍ਹਾਂ ਦਾ ਐਡਰੈਸ ਅਧੂਰਾ ਹੁੰਦਾ ਹੈ ਜਾਂ ਬਿਲਕੁਲ ਹੀ ਨਹੀਂ ਹੁੰਦਾ। ਪਾਠਕ ਜਨਾਂ ਨੂੰ ਬੇਨਤੀ ਹੈ ਕਿ ਉਹ ਪੱਤਰ ਵਿਹਾਰ ਕਰਦੇ ਸਮੇਂ ਪੂਰਾ ਪਤਾ ਲਿਖਿਆ ਕਰਨ।
6. ਜੇ ਕਿਸੇ ਪ੍ਰੇਮੀ ਨੇ ਆਤਮ ਮਾਰਗ ਲਈ ਚੰਦਾ ਜਮ੍ਹਾਂ ਕਰਾਇਆ ਹੋਵੇ ਅਤੇ ਉਸ ਨੂੰ ਮੈਗਜ਼ੀਨ ਨਾ ਪੁਜਦਾ ਹੋਵੇ ਤਾਂ ਉਹ ਜਮ੍ਹਾਂ ਕਰਵਾਈ ਗਈ ਰਕਮ ਦਾ ਰਸੀਦ ਨੰਬਰ ਆਦਿ ਲਿਖ ਕੇ ਭੇਜਣ ਦੀ ਕ੍ਰਿਪਾਲਤਾ ਕਰੇ।
7. 'ਆਤਮ ਮਾਰਗ' ਇਕ ਧਾਰਮਿਕ ਮੈਗਜ਼ੀਨ ਹੈ, ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਛਪੀ ਹੁੰਦੀ ਹੈ, ਕ੍ਰਿਪਾ ਕਰਕੇ ਇਸ ਨੂੰ ਰੱਦੀ ਵਿਚ ਨਾ ਵਰਤਿਆ ਜਾਵੇ।

# ਪਵਿੱਤਰ ਪੈਂਡਾ

*ਮੂਲ ਲੇਖਕ - ਡਾ. ਸਵਾਮੀ ਰਾਮ ਜੀ*
*ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ*

## ਬੰਧਨ ਜਾਂ ਸੁਤੰਤਰਤਾ

ਵਿਅਕਤੀਗਤ ਫਿਲੌਸਫੀ ਬਣਾ ਲੈਣ, ਜੀਵਨ ਨੂੰ ਪੁਨਰ ਸੰਗਠਨ ਕਰ ਲੈਣ, ਆਪਣਾ ਧਰਮ ਬਣਾ ਲੈਣ ਅਤੇ ਆਤਮ ਮਾਰਗ ਤੇ ਚਲਣ ਤੋਂ ਬਾਅਦ ਦੋ ਹੋਰ ਬੜੀਆਂ ਮੁਢਲੀਆਂ ਪੌੜੀਆਂ ਰਹਿ ਜਾਂਦੀਆਂ ਹਨ ਜਿਹੜੀਆਂ ਆਤਮ ਮਾਰਗ ਤੇ ਚਲਣ ਲਈ ਅਤਿ ਅਵਸ਼ਕ ਹਨ।

ਤੁਹਾਨੂੰ ਆਪਣੇ ਜੀਵਨ ਦੀ ਜ਼ਿੰਮੇਵਾਰੀ ਲੈਣੀ ਪੈਂਦੀ ਹੈ ਇਹ ਗੱਲ ਪੱਛਮੀ ਦੇਸ਼ਾਂ ਤੇ ਵਧੇਰੇ ਲਾਗੂ ਹੁੰਦੀ ਹੈ ਜਿਥੇ ਹਰ ਕੋਈ ਦੂਸਰੇ ਨੂੰ ਆਪਣੇ ਦੁਖਾਂ ਦਾ ਜ਼ਿੰਮੇਵਾਰ ਸਮਝਦਾ ਹੈ ਅਤੇ ਇਹ ਸੋਚਦਾ ਹੈ ਕਿ ਇਹ ਨੁਕਸਾਨ ਮੈਨੂੰ ਉਸ ਕਰਕੇ ਹੋਇਆ। ਮਾਂ ਪਿਓ ਨੇ ਭਾਵੇਂ ਉਨ੍ਹਾਂ ਨੂੰ ਝਿੜਕਿਆ ਹੋਵੇ, ਉਨ੍ਹਾਂ ਪ੍ਰਤੀ ਲਾਪਰਵਾਹੀ ਵਰਤੀ ਹੋਵੇ ਜਾਂ ਕਿਸੇ ਕਾਰਨ ਕਰਕੇ ਉਨ੍ਹਾਂ ਨੂੰ ਠੀਕ ਤਰ੍ਹਾਂ ਨਾ ਸਮਝ ਸਕੇ ਹੋਣ, ਉਨ੍ਹਾਂ ਦੀ ਸ਼ਲਾਘਾ ਨਾ ਕਰ ਸਕੇ ਹੋਣ ਉਥੇ ਦੇ ਲੋਕੀ ਸਮਝਦੇ ਹਨ ਕਿ ਉਸ ਦਾ ਨਤੀਜਾ ਉਨ੍ਹਾਂ ਨੂੰ ਭੁਗਤਣਾ ਪੈਂਦਾ ਹੈ ਉਨ੍ਹਾਂ ਦੇ ਵਿਆਹ ਸਫਲ ਨਹੀਂ ਹੁੰਦੇ, ਉਨ੍ਹਾਂ ਨੂੰ ਖੁਸ਼ੀ ਪ੍ਰਾਪਤ ਨਹੀਂ ਹੁੰਦੀ, ਉਨ੍ਹਾਂ ਦੇ ਪਰਸਪਰ ਸਬੰਧ ਵਿਗੜ ਜਾਂਦੇ ਹਨ, ਔਖੇ ਹੋ ਜਾਂਦੇ ਹਨ, ਬੱਚਿਆਂ ਨਾਲ ਉਹ ਆਪਣੇ ਸਬੰਧ ਠੀਕ ਤਰ੍ਹਾਂ ਨਹੀਂ ਬਣਾ ਸਕਦੇ ਉਨ੍ਹਾਂ ਨੂੰ ਆਪਣੇ ਕੰਮਾਂ ਕਾਰਾਂ ਵਿਚ ਸਫਲਤਾ ਨਹੀਂ ਮਿਲਦੀ। ਇਸ ਸਭ ਕੁਝ ਲਈ ਉਹ ਸਦਾ ਕਿਸੇ ਹੋਰ ਨੂੰ ਹੀ ਕਸੂਰਵਾਰ ਸਮਝਦੇ ਹਨ।

ਹੋ ਸਕਦਾ ਹੈ ਮਾਤਾ ਪਿਤਾ ਨੇ ਝਿੜਕਿਆ ਹੋਵੇ ਡਾਂਟਿਆ ਹੋਵੇ, ਲਾਪਰਵਾਹੀ ਵਰਤੀ ਹੋਵੇ, ਕਿਤੇ ਕੋਈ ਗੱਲ ਉਨ੍ਹਾਂ ਨੂੰ ਨਾ ਵੀ ਸਮਝ ਆਈ ਹੋਵੇ। ਪਰ ਸੋਚਣ ਵਾਲੀ ਗੱਲ ਤਾਂ ਇਹ ਹੈ ਕਿ ਉਨ੍ਹਾਂ ਨੇ ਆਪਣੇ ਵਲੋਂ ਜੋ ਠੀਕ ਸਮਝਿਆ ਉਹ ਕੀਤਾ, ਹਰ ਇਕ ਪੀੜੀ ਦਾ ਦੂਸਰੀ ਪੀੜੀ ਨਾਲ ਸਬੰਧ ਹੁੰਦਾ ਹੈ, ਜੇ ਮਾਤਾ ਪਿਤਾ ਬੱਚੇ ਨੂੰ ਅਪਮਾਨਤ ਕਰਦੇ ਹਨ, ਉਸ ਦਾ ਅਸਰ ਤਾਂ ਜ਼ਰੂਰ ਪੈਂਦਾ ਹੈ। ਪਰ ਜਦੋਂ ਬੱਚੇ ਨੂੰ ਉਸ ਅਪਮਾਨਤਾ ਦਾ ਕਾਰਣ ਤੇ ਪ੍ਰਭਾਵ ਪਤਾ ਲਗਦਾ ਹੈ ਤਾਂ ਉਹ ਮਾਤਾ ਪਿਤਾ ਨੂੰ ਇਸ ਇਲਜ਼ਾਮ ਤੋਂ ਮੁਕਤ ਕਰ ਦਿੰਦੇ ਹਨ। ਜਦੋਂ ਤਕ ਇਹ ਨਹੀਂ ਹੁੰਦਾ ਬੱਚਾ ਤਰੱਕੀ ਨਹੀਂ ਕਰ ਸਕਦਾ, ਉਦੋਂ ਤਕ ਉਹ ਆਪਣੇ ਅਤੀਤ ਨਾਲ ਬੰਨਿਆ ਰਹਿੰਦਾ ਹੈ।

ਇਸ ਤਰ੍ਹਾਂ ਦਾ ਹੀ ਦੋਸ਼ ਦੇਣ ਦਾ ਤਰੀਕਾ ਆਪਸ ਵਿਚ ਭੈਣ ਭਰਾਵਾਂ ਦਾ ਚਲਦਾ ਰਹਿੰਦਾ ਹੈ। ਪਤੀ ਪਤਨੀ ਦਾ ਆਪਸ ਵਿਚ ਚਲਦਾ ਰਹਿੰਦਾ ਹੈ, ਸਰਕਾਰ ਨਾਲ ਚਲਦਾ ਰਹਿੰਦਾ ਹੈ, ਸੰਸਥਾਵਾਂ ਦਾ, ਸਿਖਿਆ ਪ੍ਰਨਾਲੀ ਦਾ ਚਲਦਾ ਰਹਿੰਦਾ ਹੈ, ਸੰਸਕ੍ਰਿਤੀ ਦਾ, ਇਤਿਹਾਸ ਦਾ ਸਭ ਦਾ ਇਸ ਤਰ੍ਹਾਂ ਹੀ ਚਲਦਾ ਰਹਿੰਦਾ ਹੈ। ਮਨੁੱਖ ਦੇ ਜੀਵਨ ਵਿਚ ਜੋ ਕੁਝ ਵੀ ਗਲਤ ਹੈ ਉਸ ਦਾ ਕਸੂਰਵਾਰ ਭੈਣ ਹੈ, ਭਰਾ ਹੈ, ਪਤੀ ਪਤਨੀ ਦੇ ਪਰਸਪਰ ਸਬੰਧ ਹਨ, ਬੱਚਿਆਂ ਦੀਆਂ ਜ਼ਰੂਰਤਾਂ ਹਨ, ਟੈਕਸ ਪ੍ਰਨਾਲੀ ਹੈ, ਸਕੂਲ ਦੀ ਕਮੀ ਹੈ ਜਾਂ ਗਲਤ ਸਮੇਂ ਜਨਮ ਲੈਣ ਦੀ ਹੈ।

ਆਪਣੇ ਸਬੰਧਾਂ ਨੂੰ ਸਮਝਣ ਦੀ ਕੋਸ਼ਿਸ਼ ਕਰੋ, ਸਰਕਾਰ ਨੂੰ ਸਮਝਣ ਦੀ ਕੋਸ਼ਿਸ਼ ਕਰੋ, ਆਪਣਾ ਇਤਿਹਾਸ ਸਮਝਣ ਦੀ ਕੋਸ਼ਿਸ਼ ਕਰੋ ਪਰ ਦੂਸਰਿਆਂ ਨੂੰ ਦੋਸ਼ੀ ਦਸਣਾ ਇਹ ਬੰਦ ਕਰੋ। ਤੁਹਾਡੇ ਜੀਵਨ ਵਿਚ ਕੁਝ ਵੀ ਇਹੋ ਜਿਹਾ ਨਹੀਂ ਜਿਹੜਾ ਤੁਹਾਡਾ ਆਪਣਾ ਕੀਤਾ ਹੋਇਆ ਨਹੀਂ ਹੈ ਜਾਂ ਤੁਹਾਡੀ ਮਰਜ਼ੀ ਨਹੀਂ ਹੈ, ਤੁਹਾਡੇ ਆਪਣੇ ਕਰਮ ਨਹੀਂ ਹਨ। ਇਹ ਸੁਣਨ ਵਿਚ ਭਾਵੇਂ ਬਹੁਤ ਖਰਵਾਂ, ਬਹੁਤ ਬੁਰਾ ਲੱਗੇ ਪਰ ਹੈ ਇਹ ਬਿਲਕੁਲ ਸੱਚ ਹੈ, ਉਹ ਸੱਚ ਜਿਹੜਾ ਤੁਹਾਨੂੰ ਮੁਕਤ ਕਰ ਸਕਦਾ ਹੈ। ਜੇ ਸਭ ਕੁਝ ਤੁਹਾਡਾ ਹੀ ਕੀਤਾ ਹੋਇਆ ਹੈ, ਤੁਹਾਡੀ ਹੀ ਮਰਜ਼ੀ ਹੈ, ਸਭ ਕੁਝ ਠੀਕ ਹੈ, ਸਹੀ ਹੈ, ਆਤਮ ਮਾਰਗ ਤੇ ਚਲਣ ਲਈ ਸਭ ਕੁਝ ਠੀਕ ਹੈ ਫੇਰ ਤਾਂ ਕੁਝ ਵੀ ਗਲਤ ਨਾ ਹੋਇਆ, ਹਰੇਕ ਚੀਜ਼ ਨੂੰ ਵਧਣ ਫੁਲਣ ਦਾ ਅਵਸਰ ਮਿਲਦਾ ਹੈ। ਭੈ ਦੀ, ਡਰ ਦੀ ਤਾਂ ਕੋਈ ਗੱਲ ਹੀ ਨਹੀਂ।

ਅੱਜ ਪੱਛਮ ਦੀ ਸੰਸਕ੍ਰਿਤੀ ਵਿਚ 'ਕਰਮ' ਸ਼ਬਦ ਦੀ ਬਹੁਤ ਵਰਤੋਂ ਕੀਤੀ ਜਾ ਰਹੀ ਹੈ। ਪਰ ਅਫਸੋਸ ਇਸ ਗੱਲ ਦਾ ਹੈ ਕਿ ਪੱਛਮ ਵਿਚ ਇਹ ਸ਼ਬਦ ਠੀਕ ਢੰਗ ਨਾਲ ਨਹੀਂ ਵਰਤਿਆ ਜਾ ਰਿਹਾ, ਇਸ ਦੀ ਠੀਕ ਵਰਤੋਂ ਨਹੀਂ ਹੋ ਰਹੀ, ਇਸ ਦੇ ਅਰਥਾਂ ਨੂੰ ਮੋੜਿਆ ਤੋੜਿਆ ਜਾ ਰਿਹਾ ਹੈ। ਅੱਜ ਦੇ ਪੱਛਮੀ ਸਮਾਜ ਦੀ ਸ਼ਬਦਾਵਲੀ ਵਿਚ ਕਰਮ ਸ਼ਬਦ ਬਹੁਤ ਲਾਪਰਵਾਹੀ ਨਾਲ ਵਰਤਿਆ ਜਾ ਰਿਹਾ ਹੈ, ਇਸ ਦੇ ਅਰਥ ਭਾਵ, ਪਰਾਲਬਧ ਲਿਆ ਜਾ ਰਿਹਾ, ਉਹ ਜਿਹੜਾ ਮਨੁੱਖ ਦੇ ਹੱਥ ਵਿਚ ਨਹੀਂ। ਲੋਕੀ ਕਹਿੰਦੇ ਹਨ, "ਓ ਇਹ ਤਾਂ ਕਰਮ ਹੈ, ਇਹ ਭੈੜਾ ਕਰਮ ਹੈ, ਇਸ ਦਾ ਕੁਝ ਨਹੀਂ ਹੋ ਸਕਦਾ ਜਾਂ ਕਹਿਣਗੇ, ਇਹ ਤੁਹਾਡਾ ਕਸੂਰ ਹੈ ਇਹ ਮਾੜਾ ਕਰਮ ਹੈ।

ਇਸ ਤੋਂ ਭਾਵ ਇਹ ਹੈ ਕਿ ਜੋ ਕੁਝ ਵੀ ਹੁੰਦਾ ਹੈ ਉਹ ਮਨੁੱਖ ਦੇ ਕਰਮ ਹਨ, ਉਸ ਦੀ ਕਰਨੀ ਨਹੀਂ ਹੈ। ਇਹ ਸਭ ਕੁਝ ਉਸ ਦੇ ਮਾੜੇ ਕਰਮਾਂ ਦਾ ਫਲ ਹੈ। ਇਸ ਨਾਲ ਸਾਰੇ ਹਾਲਾਤ ਦੀ ਜ਼ਿੰਮੇਵਾਰੀ, ਜੀਵਨ ਦੀ ਜ਼ਿੰਮੇਵਾਰੀ ਨੂੰ ਇਕ ਸੂਖਮ ਧਾਰਾ ਤੇ ਪਾ ਦਿਤਾ ਜਾਂਦਾ ਹੈ ਜਿਵੇਂ ਕੋਈ ਗੰਦੀ ਹਵਾ ਚਲ ਰਹੀ ਹੋਵੇ ਤੇ ਤੁਸੀਂ ਉਸ ਨੂੰ ਦੂਸਰੇ ਪਾਸੇ ਕਰ ਦਿਤਾ ਹੋਵੇ।

ਕਰਮ ਇਹ ਨਹੀਂ ਹਨ, ਕਰਮ ਸ਼ਬਦ ਕੋਈ ਇਸ ਤਰ੍ਹਾਂ ਦਾ ਸ਼ਬਦ ਨਹੀਂ ਕਿ ਜਿਹੜਾ ਤੁਹਾਨੂੰ ਤੁਹਾਡੇ ਕੀਤੇ ਤੋਂ ਛਡਾ ਦੇਵੇਗਾ। ਕਰਮ ਹਾਲਾਤ ਤੇ ਅਨੁਭਵ ਦੀ ਜ਼ਿੰਮੇਵਾਰੀ ਤੁਹਾਡੇ ਤੇ ਪਾਉਂਦਾ ਹੈ, ਕਰਮਾਂ ਤੋਂ ਭਾਵ ਹੈ, ਤੁਸੀਂ ਆਪ ਜ਼ਿੰਮੇਵਾਰ ਹੋ, ਤੁਸੀਂ ਆਪਣੇ ਹਾਲਾਤ ਆਪ ਬਣਾਉਂਦੇ ਹੋ ਤੁਸੀਂ ਆਪਣੇ ਵਰਤਮਾਨ ਦੀ ਉਸਾਰੀ ਆਪ ਕਰਦੇ ਹੋ, ਭੂਤ ਭਵਿੱਖ ਦੇ ਜ਼ਿੰਮੇਵਾਰ ਤੁਸੀਂ ਆਪ ਹੋ। ਇਸ ਤੋਂ ਇਹ ਭਾਵ ਨਹੀਂ ਕਿ ਤੁਸੀਂ ਇਸ ਲਈ ਆਪਣੇ ਆਪ ਨੂੰ ਪਾਪੀ ਸਮਝੋ। ਆਪਣੇ ਜੀਵਨ ਦੀ ਜ਼ਿੰਮੇਵਾਰੀ ਲੈ ਕੇ ਤੁਸੀਂ ਜੋ ਚਾਹੋ ਉਹ ਕਰ ਸਕਦੇ ਹੋ, ਬਦਲ ਸਕਦੇ ਹੋ, ਵਧ ਸਕਦੇ ਹੋ। ਇਸ ਤੋਂ ਭਾਵ ਹੈ ਤੁਸੀਂ ਸੁਤੰਤਰ ਹੋ। ਤੁਹਾਡਾ ਜੀਵਨ ਦੂਸਰਿਆਂ ਦੇ ਗੋਚਰੇ ਨਹੀਂ ਹੈ, ਉਹ ਕੀ ਕਰਦੇ ਹਨ, ਸੋਚਦੇ ਹਨ। ਤੁਸੀਂ ਹਾਲਾਤ ਦਾ ਸ਼ਿਕਾਰ

ਨਹੀਂ ਹੋ, ਮਾਤਾ ਪਿਤਾ, ਸਾਥੀ, ਬੱਚਿਆਂ ਦੇ ਦੁਰ ਵਿਹਾਰ, ਅਫਸਰ ਦੀ ਸਖਤੀ ਆਰਥਕ ਮੰਦਵਾੜਾ ਜਾਂ ਸੰਸਾਰਕ ਰਾਜਨੀਤੀਆਂ ਇਨ੍ਹਾਂ ਵਿਚੋਂ ਤੁਸੀਂ ਕਿਸੇ ਦਾ ਸ਼ਿਕਾਰ ਨਹੀਂ ਹੋ।

ਵੇਦਾਂਤ ਦੀ ਫਿਲੋਸਫੀ ਵਿਚ 'ਹਾਲਾਤ ਦਾ ਸ਼ਿਕਾਰ' ਵਾਕ ਲਈ ਕੋਈ ਸਥਾਨ ਨਹੀਂ ਹੈ। ਜਿਹੜੇ ਹਾਲਾਤ ਵਿਚ ਅਸੀਂ ਆਪਣੇ ਆਪ ਨੂੰ ਜਕੜੇ ਮਹਿਸੂਸ ਕਰਦੇ ਹਾਂ ਉਹ ਸਾਡੇ ਆਪਣੇ ਹੀ ਬਣਾਏ ਹੋਏ ਹਨ। ਵੇਦਾਂਤ ਅਨੁਸਾਰ ਇਹ ਹਾਲਾਤ ਭਾਵੇਂ ਅਸੀਂ ਚੰਗੇ ਕਹੀਏ ਭਾਵੇਂ ਮਾੜੇ, ਖੁਸ਼ੀ ਵਾਲੇ, ਦੁਖ ਭਰਪੂਰ; ਇਹ ਤਾਂ ਇਕ ਸੰਜੋਗ ਹਨ ਜਿਹੜੇ ਅਸੀਂ ਆਪਣੇ ਵਿਸਤਾਰ ਲਈ ਬਣਾਏ ਹਨ। ਇਕ ਬਿਲਕੁਲ ਪਵਿੱਤਰ ਤਰੀਕੇ ਨਾਲ ਇਹ ਹੀ ਹੈ, ਇਕ ਸੰਜੋਗਾਂ ਦੀ ਲੜੀ ਹੈ ਜਿਸ ਤੋਂ ਅਸੀਂ ਸਿਖਦੇ ਹਾਂ ਤੇ ਵਧਦੇ ਹਾਂ। ਇਹ ਕਰਮਾਂ ਦੇ ਸਮਝਣ ਨਾਲ ਸ਼ੁਰੂ ਹੁੰਦੀ ਹੈ ਤੇ ਇਹ ਜਾਨਣ ਨਾਲ ਖਤਮ ਹੁੰਦੀ ਹੈ, ਅਸੀਂ ਆਪਣੇ ਲਈ ਆਪ ਹੀ ਜ਼ਿੰਮੇਵਾਰ ਹਾਂ।

ਇਸ ਨੂੰ ਦੇਖਣ ਦਾ ਦੂਸਰਾ ਤਰੀਕਾ ਹੈ ਜਿਵੇਂ ਅਸੀਂ ਸੁਪਨਾ ਦੇਖਦੇ ਹਾਂ। ਇਹ ਇਕ ਮੰਨਿਆ ਸਿਧਾਂਤ ਹੈ ਕਿ ਸੁਪਨੇ ਸਾਡੇ ਆਪਣੇ ਬਣਾਏ ਹੋਏ ਹਨ। ਇਹ ਸਾਡੇ ਅਰਧ ਅਚੇਤ ਤੇ ਅਚੇਤ ਦੇ ਬਣਾਏ ਹੁੰਦੇ ਹਨ ਇਨ੍ਹਾਂ ਦਾ ਜਨਮ ਸਾਡੇ ਵਿਚਾਰਾਂ ਤੋਂ, ਇਛਾਵਾਂ ਤੋਂ ਤੇ ਭੈ ਤੋਂ ਹੁੰਦਾ ਹੈ। ਇਹ ਸੁਪਨੇ ਸਾਡੇ ਲਈ ਲਾਭਦਾਇਕ ਵੀ ਹੋ ਸਕਦੇ ਹਨ। ਇਹ ਇਕ ਕੁਦਰਤੀ ਤਰੀਕਾ ਹੈ ਜਿਸ ਰਾਹੀਂ ਸਾਡੀਆਂ ਭਾਵਨਾਵਾਂ ਤੇ ਉਹ ਇਛਾਵਾਂ ਜਿਹੜੀਆਂ ਪੂਰੀਆਂ ਨਹੀਂ ਹੋ ਸਕਦੀਆਂ, ਉਹ ਹੀ ਸੁਪਨਿਆਂ ਵਿਚ ਆਪਣੇ ਆਪ ਨੂੰ ਪ੍ਰਗਟ ਕਰਦੀਆਂ ਹਨ, ਜਾਗਦੀ ਅਵਸਥਾ ਵਿਚ ਕੋਈ ਫਰਕ ਨਹੀਂ, ਜਾਗਦੀ ਅਵਸਥਾ ਦੀ ਸਥਿਤੀ ਅਸੀਂ ਆਪ ਹੀ ਬਣਾਉਂਦੇ ਹਾਂ ਤਾਂ ਜੋ ਸਾਨੂੰ ਆਤਮ ਸਿੱਧੀ ਦਾ ਮੌਕਾ ਮਿਲ ਸਕੇ ਜੋ ਸਾਡੇ ਆਤਮਕ ਸੁਭਾਅ ਦੇ ਅਨੁਕੂਲ ਹੈ।

ਪ੍ਰਫੁਲਤ ਹੋਣ ਦੀ ਕੁੰਜੀ ਉਨ੍ਹਾਂ ਰਿਸ਼ਤਿਆਂ ਵਿਚ ਹੈ, ਉਨ੍ਹਾਂ ਹਾਲਾਤਾਂ ਵਿਚ ਹੈ ਜਿਹੜੇ ਸਾਡੇ ਲਈ ਬਹੁਤ ਔਖੇ ਹਨ। ਇਹ ਸਬੰਧ ਤੇ ਹਾਲਾਤ ਬਾਰ ਬਾਰ ਸਾਡੇ ਸਾਮ੍ਹਣੇ ਆਉਂਦੇ ਹਨ, ਸਾਡੇ ਮੰਦੇ ਭਾਗਾਂ ਕਰਕੇ ਨਹੀਂ ਕੋਈ ਮਾੜੇ ਕਰਮਾਂ ਕਰਕੇ ਨਹੀਂ, ਕੇਵਲ ਇਸ ਲਈ ਕਿ ਇਹ ਕਠਿਨ ਹਾਲਾਤ ਤੇ ਸਬੰਧ ਸਾਡੀ ਸੁਤੰਤਰਤਾ ਦੀਆਂ ਔਕੜਾਂ ਹਨ। ਸੁਤੰਤਰਤਾ ਇਨ੍ਹਾਂ ਤੇ ਕਾਬੂ ਪਾਉਣ ਤੋਂ ਬਾਅਦ ਹੀ ਆਉਂਦੀ ਹੈ, ਇਹ ਔਕੜਾਂ ਸਾਡੀਆਂ ਆਪਣੀਆਂ ਬਣਾਈਆਂ ਹੁੰਦੀਆਂ ਹਨ।

ਇਹ ਦੁਬਾਰਾ ਦਸਣਾ ਜ਼ਰੂਰੀ ਹੈ ਕਿ ਇਹ ਔਕੜਾਂ ਇਹ ਰੋਕਾਂ ਨਾ ਤਾਂ ਲਾਭਦਾਇਕ ਹੁੰਦੀਆਂ ਹਨ, ਨਾ ਹੀ ਹਾਨੀਕਾਰਕ। ਪੱਛਮੀ ਸਭਿਆਚਾਰ ਵਿਚ ਇਨ੍ਹਾਂ ਰੁਕਾਵਟਾਂ ਨੂੰ ਪਾਪ ਕਿਹਾ ਜਾਂਦਾ ਹੈ ਤੇ ਮਨੁਖਾਂ ਨੂੰ ਦੋਸ਼ੀ ਕਰਾਰ ਦਿਤਾ ਜਾਂਦਾ ਹੈ। ਇਥੇ ਇਹ ਦਸਣਾ ਬਹੁਤ ਜ਼ਰੂਰੀ ਹੈ ਕਿ ਪੱਛਮੀ ਸੰਸਾਰ ਪਾਪ ਦੇ ਸਿਧਾਂਤ ਵਿਚ ਫਸਿਆ ਪਿਆ ਹੈ। ਯੋਗ ਵਿਗਿਆਨ ਤੇ ਵੇਦਾਂਤ ਇਸ ਨੂੰ ਔਕੜਾਂ ਦਸਦਾ ਹੈ। ਫਿਲੌਸਫੀ ਦੇ ਇਨ੍ਹਾਂ ਤਰੀਕਿਆਂ ਵਿਚ ਕੋਈ ਇਲਾਹੀ ਹੁਕਮ ਨਹੀਂ, ਕੇਵਲ ਬਚਨਬੱਧਤਾ ਹੈ ਜਿਸ ਨੂੰ ਸਮਝਣ ਦੀ ਲੋੜ ਹੈ। ਪਾਪ ਦੀ ਧਾਰਨਾ ਮਨੋਬਲ ਨਹੀਂ ਵਧਣ ਦਿੰਦੀ, ਨਾ ਹੀ ਉਦੇਸ਼ ਪੈਦਾ ਹੋਣ ਦਿੰਦੀ ਹੈ, ਇਹ ਤਾਂ ਮਨੁੱਖ ਦੇ ਅਧੂਰੇਪਨ ਦੀ ਧਾਰਨਾ ਨੂੰ ਪੱਕਿਆਂ ਕਰਦੀ ਹੈ ਤੇ ਹੋਣੀ ਦੀ ਧਾਰਨਾ ਨੂੰ ਪਕਾਉਂਦੀ ਹੈ। ਇਸ ਵਿਚਾਰ ਪੱਖੋਂ ਜੇ ਕੋਈ ਵੀ ਸੁਤੰਤਰਤ ਹੈ ਇਹ ਸਿਰਜਨਹਾਰ ਦੇ ਹੱਥ ਹੈ, ਮਨੁੱਖ ਦੇ ਹੱਥ ਨਹੀਂ।

ਵੇਦਾਂਤ ਦਾ ਇਹ ਵਿਚਾਰ ਨਹੀਂ ਹੈ। ਉਸ ਫੁੱਲ ਦੇ ਬਾਰੇ ਸੋਚੋ ਜਿਹੜਾ ਗੰਢ ਤੋਂ ਉਗਦਾ ਹੈ ਕੁਝ ਹਾਲਾਤ ਹਨ ਜਿਹੜੇ ਉਸ ਦੇ ਉਗਣ ਵਿਚ ਸਹਾਇਤਾ ਕਰਦੇ ਹਨ ਕਿ ਉਹ ਪੂਰੀ ਤਰ੍ਹਾਂ ਫੁੱਲ ਬਣ ਕੇ ਖਿੜੇ। ਜਿਹੜੀਆਂ ਚੀਜ਼ਾਂ ਦੀ ਲੋੜ ਹੈ ਉਹ ਹਨ ਗੰਢ, ਖਾਦ, ਨਮੀ ਤੇ ਤਾਪਮਾਨ ਨੂੰ ਕਿਸੇ ਇਕ ਦਰਜੇ ਤਕ ਰਖਣਾ। ਕੋਈ ਭਾਵੇਂ ਇਹ ਕਹੇ ਕਿ ਗੰਢ ਤਾਂ ਇਕ ਸੁਕਿਆ, ਝੁਰੜੀਆਂ ਵਾਲੀ ਬਦਸੂਰਤ ਚੀਜ਼ ਹੈ ਤੇ ਇਹ ਸਿੱਲੇ, ਕੀਟਾਣੂਆਂ ਵਾਲੇ ਵਾਤਾਰਵਣ ਵਿਚ ਹੁੰਦਾ ਹੈ। ਫੇਰ ਜਦੋਂ ਇਹ ਖਿੜਦਾ ਹੈ ਕਿੱਡਾ ਸੋਹਣਾ ਹੁੰਦਾ ਹੈ, ਪ੍ਰਮਾਤਮਾ ਨੇ ਇਸ ਨੂੰ ਇਸ ਤਰ੍ਹਾਂ ਬਣਾਇਆ ਹੈ। ਕਈ ਪੱਛਮੀ ਮੱਤ ਮਨੁੱਖੀ ਜੀਵਨ ਅਸਵੱਛ ਦਸਦੇ ਹਨ। ਜਿੰਨਾ ਵੀ ਸੋਹਣਾ ਪਣ ਹੈ ਉਹ ਕਿਤੋਂ ਹੋਰ ਥਾਂ ਤੋਂ ਆਉਂਦਾ ਹੈ ਪ੍ਰਮਾਤਮਾ ਤੋਂ ਨਹੀਂ। ਵੇਦਾਂਤ ਅਨੁਸਾਰ ਇਹ ਕੇਵਲ ਕੁਦਰਤ ਹੈ। ਗੰਢ ਕੇਵਲ ਗੰਢ ਹੀ ਹੈ ਤੇ ਕੁਝ ਖਾਸ ਉਸ ਨੂੰ ਚਾਹੀਦਾ ਹੈ ਜਿਹੜਾ ਉਸ ਨੂੰ ਪ੍ਰਫੁਲਤ ਕਰ ਸਕੇ, ਸੰਪੂਰਨ ਕਰ ਸਕੇ। ਇਸੇ ਤਰ੍ਹਾਂ ਮਨੁੱਖ ਇਕ ਪ੍ਰਾਕ੍ਰਿਤਕ ਸੁਭਾਅ ਵਿਚ ਵਿਚਰ ਰਿਹਾ ਹੈ ਤੇ ਆਪਣਾ ਉਤਮ ਆਪੇ ਨੂੰ ਪ੍ਰਗਟਾਉਣ ਦਾ ਸੰਜੋਗ ਲੱਭ ਰਿਹਾ ਹੈ। ਹਰੇਕ ਮਨੁੱਖ ਇਕ ਠੀਕ ਦਿਸ਼ਾ ਵਲ ਸੰਪੂਰਨਤਾ ਵਲ ਪੈਰ ਪੁਟਣ ਦੀ ਹਾਲਤ ਵਿਚ ਹੈ।

ਕਰਮ ਇਨ੍ਹਾਂ ਹਾਲਾਤਾਂ ਦੇ ਪ੍ਰਗਟਾਵੇ ਦਾ ਇਕ ਤਰੀਕਾ ਹੈ। ਕੋਈ ਵੀ ਕਰਮ ਕੀਤੇ ਬਿਨਾਂ ਨਹੀਂ ਰਹਿ ਸਕਦਾ, ਕੁਝ ਵੀ ਕਰਨਾ, ਕੁਝ ਵੀ ਸੋਚਣਾ ਕਰਮ ਹੈ, ਕਰਮ ਤੋਂ ਭਾਵ ਹੈ–

***ਜੇਹਾ ਬੀਜੇ ਸੋ ਲੁਣੈ ਕਰਮਾ ਸੰਦੜਾ ਖੇਤ॥ ਪੰਨਾ –***

ਜਿਹੋ ਜਿਹਾ ਬੀਜਦੇ ਹੋ, ਉਹੋ ਜਿਹਾ ਹੀ ਕੱਟਦੇ ਹੋ, ਉਹੋ ਜਿਹਾ ਹੀ ਕੱਟਣਾ ਪੈਂਦਾ ਹੈ, ਦੋਨੋਂ ਪ੍ਰੀਭਾਸ਼ਾਵਾਂ ਆਪਸ ਵਿਚ ਮਿਲਦੀਆਂ ਹਨ, ਜੁੜੀਆਂ ਹੋਈਆਂ ਹਨ। ਜੋ ਵੀ ਤੁਸੀਂ ਕਰੋਗੇ, ਉਸ ਦਾ ਪ੍ਰਭਾਵ ਪੈਣਾ ਜ਼ਰੂਰੀ ਹੈ, ਹਰੇਕ ਕਾਰਨ ਦਾ ਪ੍ਰਭਾਵ ਵੀ ਜ਼ਰੂਰ ਹੈ। ਹਰੇਕ ਵਿਚਾਰ, ਸ਼ਬਦ ਕਰਮ ਦਾ ਇਕ ਖਾਸ ਨਤੀਜਾ ਹੁੰਦਾ ਹੈ। ਜੋ ਵੀ ਪਿਛੇ ਅਸੀਂ ਕਰਮ ਕੀਤੇ ਹਨ ਉਨ੍ਹਾਂ ਦੇ ਫਲ ਮਿਲਣੇ ਤਾਂ ਜ਼ਰੂਰੀ ਹਨ। ਇਹ ਹੀ ਸਾਡੇ ਦੁਖਾਂ ਕਸ਼ਟਾਂ ਦਾ ਕਾਰਣ ਹੈ, ਕਮਾਨ ਵਿਚੋਂ ਇਕ ਵਾਰੀ ਤੀਰ ਨਿਕਲ ਜਾਏ ਫੇਰ ਤਾਂ ਉਹ ਕਿਸੇ ਨਿਸ਼ਾਨੇ ਤੇ ਜਾਏਗਾ ਹੀ। ਜਦੋਂ ਤਕ ਤੀਰ ਕਮਾਨ ਸਾਡੇ ਹੱਥ ਵਿਚ ਹੈ, ਅਸੀਂ ਉਸ ਦਾ ਨਿਸ਼ਾਨਾ ਚੁਣ ਸਕਦੇ ਹਾਂ, ਬਦਲ ਸਕਦੇ ਹਾਂ। ਜਿੰਨੇ ਵੀ ਕਰਮ ਅਸੀਂ ਅਗਿਆਨ ਵਿਚ ਕੀਤੇ ਹਨ, ਉਨ੍ਹਾਂ ਦਾ ਮਾੜਾ ਅਸਰ ਤਾਂ ਪੈਣਾ ਹੀ ਹੈ, ਸਾਨੂੰ ਧਿਆਨ ਰੱਖਣਾ ਚਾਹੀਦਾ ਹੈ ਅਸੀਂ ਉਹ ਗਲਤੀਆਂ ਦੁਬਾਰਾ ਨਾ ਕਰੀਏ।

ਇਸ ਫਿਲੋਸਫੀ ਦਾ ਇਹ ਭਾਵ ਨਹੀਂ ਕਿ ਲੋਕੀ ਆਪਣੀਆਂ ਕੀਤੀਆਂ ਗਲਤੀਆਂ ਤੇ ਕੰਬਣ ਲਗ ਜਾਣ। ਕਰਮ ਦੇ ਭਾਵ ਨੂੰ ਸਮਝੋ। ਕਿਵੇਂ ਇਹ ਇਕ ਸਹਿਜ ਵਿਚ ਹੋ ਰਿਹਾ ਕਰਮ ਤਰਕ ਤੇ ਵਿਚਾਰ ਨਾਲ ਇਕ ਵਿਸਥਾਰ ਲਈ ਹੋ ਰਹੇ ਹਨ।

ਵੇਦਾਂਤ ਇਸ ਤੇ ਇਕ ਬੜਾ ਲੰਮਾ ਵਿਚਾਰ ਲੈਂਦਾ ਹੈ, ਇਹ ਵਿਚਾਰ ਕਾਲ ਦਾ ਰਹੱਸ ਦਸਦਾ ਹੈ, ਇਹ ਵਿਚਾਰ

ਨਿਚੀਕੇਤ ਜਾਨਣਾ ਚਾਹੁੰਦਾ ਸੀ। ਨਿਚੀਕੇਤ ਜਾਣਦਾ ਸੀ ਜੇ ਇਹ ਕਾਲ ਦਾ ਰਹੱਸ ਸਮਝ ਗਿਆ ਜੀਵਨ ਦਾ ਅਰਥ ਉਹ ਸਮਝ ਹੀ ਜਾਏਗਾ।

ਵੇਦਾਂਤ ਅਨੁਸਾਰ ਰਹੱਸ ਇਹ ਹੈ। ਬੁੱਧੀ ਚੇਤਨਤਾ ਇਕ ਹੀ ਹੈ, ਉਹ ਹੀ ਸੀ, ਉਹ ਹੀ ਹੈ, ਉਹ ਹੀ ਹੋਵੇਗਾ ਜਿੰਨੇ ਵੀ ਨਾਮ, ਆਕਾਰ ਅਸੀਂ ਦੇਖਦੇ ਹਾਂ, ਵਿਸ਼ਵ ਕਹਿੰਦੇ ਹਾਂ ਕੇਵਲ ਇਕ ਪਰਛਾਵਾਂ ਹਨ, ਟੁਕੜੇ ਹਨ, ਚੇਤਨਤਾ ਦੇ ਟੁਕੜੇ।

ਸੰਸਾਰ ਤੇ ਆਉਣ ਦਾ ਮੰਤਵ ਇਸ ਜੀਵਨ ਵਿਚ ਆਉਣ ਦਾ ਮੰਤਵ ਉਸ ਪਰਮ ਸਤਿ ਦੀ ਖੋਜ ਹੈ, ਸੰਸਾਰ ਵਿਚ ਆਉਣਾ, ਸੰਸਾਰ ਦੀ ਹੋਂਦ ਸੰਸਾਰ ਦਾ ਉਸਰਨਾ, ਮਨੁੱਖ ਦਾ ਸੰਸਾਰ ਵਿਚ ਵਿਚਰਨਾ ਕੇਵਲ ਉਸ ਸਤਿ ਦੀ ਪ੍ਰਾਪਤੀ ਹੈ, ਕਰਮ ਇਕ ਰੱਸੀ ਦੀ ਭਾਂਤੀ ਹੈ ਜਿਹੜੀ ਸਾਨੂੰ ਜੀਵਨ ਨਾਲ ਬੰਨ੍ਹ ਕੇ ਰਖਦੀ ਹੈ।

ਅਸੀਂ ਇਹ ਕਹਿ ਸਕਦੇ ਹਾਂ, ਕਰਮ ਦੁਖਾਂ ਕਲੇਸ਼ਾਂ ਦਾ ਕਾਰਣ ਹਨ, ਅਸੀਂ ਕਰਮਾਂ ਨੂੰ ਕੀਤਾ ਭੋਗਣਾ ਕਹਿ ਸਕਦੇ ਹਾਂ, ਇਹ ਵੀ ਕਹਿ ਸਕਦੇ ਹਾਂ ਕਰਮ ਸਾਨੂੰ ਇਸ ਸੰਸਾਰ ਨਾਲ ਬੰਨ੍ਹਦੇ ਹਨ ਤੇ ਸੰਸਾਰ ਦੇ ਦੁਖਾਂ ਨਾਲ। ਇਕ ਹੋਰ ਤਰ੍ਹਾਂ ਵੀ ਇਹ ਵਿਚਾਰਿਆ ਜਾਂਦਾ ਹੈ। ਕਰਮ ਸਾਡਾ ਪਾਂਡ ਕਰਮ ਹਨ ਜਿਸਨੂੰ ਪੂਰਾ ਕਰਕੇ ਅਸੀਂ ਚੇਤਨਤਾ ਤੇ ਪਹੁੰਚਦੇ ਹਾਂ। ਇਸ ਤੋਂ ਵੱਧ ਨਹੀਂ। ਕਰਮ ਦੀ ਰੱਸੀ ਪਕੜ ਕੇ ਜੀਵਨ ਦੀਆਂ ਭੁੱਲ ਭੁਲਾਈਆਂ ਵਿਚੋਂ ਲੰਘਦੇ ਹੋਏ ਅਸੀਂ ਪਰਮ ਸਤਿ ਤਕ ਪਹੁੰਚਣਾ ਹੈ। ਜਦੋਂ ਤਕ ਅਸੀਂ ਉਸ ਸਤਿ ਤਕ ਪਹੁੰਚ ਨਹੀਂ ਜਾਂਦੇ ਅਸੀਂ ਜੀਵਨ ਦੇ ਗੇੜੇ ਭੁਲ ਭੁਲਾਈਆਂ ਦੇ ਗੇੜੇ ਕੱਟੀ ਹੀ ਜਾਣੇ ਹਨ, ਇਨ੍ਹਾਂ ਪ੍ਰਮਾਣਾਂ ਨੂੰ ਲੈ ਕੇ, ਇਨ੍ਹਾਂ ਅਲੰਕਾਰਕ ਪ੍ਰਮਾਣਾਂ ਨੂੰ ਲੈ ਕੇ ਅਸੀਂ ਜੀਵਨ ਵਿਚ ਕੁਝ ਚੀਜ਼ਾਂ, ਕੁਝ ਕੰਮ ਲੈਂਦੇ ਹਾਂ। ਫੇਰ ਦੂਸਰਾ ਜੀਵਨ ਸ਼ੁਰੂ ਕਰਦੇ ਹਾਂ, ਫੇਰ ਉਸ ਵਿਚ ਹੋਰ ਕੰਮ ਅਰੰਭਦੇ ਹਾਂ, ਇਸ ਤਰ੍ਹਾਂ ਇਹ ਚੌਰਾਸੀ ਦਾ ਗੇੜ ਚਲਦਾ ਹੀ ਰਹਿੰਦਾ ਹੈ ਜਦੋਂ ਤਕ ਅਸੀਂ ਆਪਣੇ ਥੋਪੇ ਕਰਮਾਂ ਦੀ ਗਤੀ ਕੱਟ ਨਹੀਂ ਲੈਂਦੇ, ਭੁਗਤ ਨਹੀਂ ਲੈਂਦੇ। ਕਾਲ ਮੌਤ ਇਕ ਕੋਰਸ ਦਾ ਅੰਤ ਹੈ, ਇਕ ਕੌਮਾ ਹੈ। ਕਰਮਾਂ ਨੂੰ ਭਾਵੇਂ ਇਕ ਬੋਝ ਮੰਨਿਆ ਜਾਵੇ ਪਰ ਦੂਸਰਾ ਤਰੀਕਾ ਹੈ ਕਰਮਾਂ ਨੂੰ ਇਕ ਪ੍ਰਕਿਰਤਕ ਮਾਰਗ ਦਰਸ਼ਕ ਵੀ ਲਿਆ ਜਾ ਸਕਦਾ ਹੈ, ਸਿਖਿਆ ਦੇਣ ਵਾਲੇ ਅਤੇ ਨਾ ਟਾਲੇ ਜਾਣ ਵਾਲੇ।

ਯਮ ਨੇ ਨਿਚੀਕੇਤ ਨੂੰ ਦਸਿਆ ਜਿਹੜੇ ਅਗਿਆਨ ਵਿਚ ਰਹਿੰਦੇ ਹਨ, ਮਾਇਆ ਵਿਚ ਡੁੱਬੇ ਪਏ ਹਨ, ਮੋਹ ਵਿਚ ਗ੍ਰਸੇ ਪਏ ਹਨ ਉਹ ਪੂਰੀ ਤਰ੍ਹਾਂ ਕਾਲ ਦੇ ਜਾਲ ਵਿਚ ਫਸੇ ਪਏ ਹਨ ਤੇ ਇਹ ਚੌਰਾਸੀ ਦੇ ਗੇੜ ਵਿਚ ਫਸੇ ਹੀ ਰਹਿਣਗੇ, ਕਰਮਾਂ ਦੀ ਬੇੜੀ ਵਿਚ ਬੈਠ ਕੇ ਇਨ੍ਹਾਂ ਦਾ ਆਉਣਾ ਜਾਣਾ ਲੱਗਾ ਰਹੇਗਾ, ਇਹ ਕਰਮਾਂ ਦੀ ਬੇੜੀ ਇਕ ਬਹੁਤ ਮਹੱਵਤਪੂਰਨ ਬੇੜੀ ਹੈ। ਜਦੋਂ ਤਕ ਕਰਮਾਂ ਦਾ ਲੇਖਾ ਜੋਖਾ ਨਹੀਂ ਮੁਕਦਾ, ਕਰਮ ਗਤੀ ਤੋਂ ਛੁਟਕਾਰਾ ਮਿਲਣਾ ਬਹੁਤ ਔਖਾ ਹੈ ਤੇ ਇਕ ਜ਼ਿੰਦਗੀ ਮੁਕਣ ਨਾਲ ਇਹ ਨਹੀਂ ਮੁਕ ਜਾਂਦਾ। ਜਦੋਂ ਮਨੁੱਖ ਸੰਸਾਰ ਤੋਂ ਚਲਾ ਜਾਂਦਾ ਹੈ ਕਰਮ ਨਾਲ ਹੀ ਜਾਂਦੇ ਹਨ, ਕਾਲ ਕਰਮ ਗਤ ਨੂੰ ਬਦਲ ਨਹੀਂ ਸਕਦਾ, ਕਾਲ ਦੇ ਆਉਣ ਨਾਲ ਬਾਹਰ ਦਾ ਜਾਮਾ (ਕਪੜਾ) ਬਦਲਿਆ ਜਾਂਦਾ ਹੈ ਪਰ ਵਿਚਾਰ, ਭਾਵ, ਕਰਮ ਸਭ ਚਲਦੇ ਰਹਿੰਦੇ ਹਨ।

ਮਨੁੱਖ ਦੇ ਸਾਰੇ ਕਰਮ, ਭਾਵ, ਵਿਚਾਰ ਸੂਖਸ਼ਮ ਮਨ ਵਿਚ ਜਮ੍ਹਾਂ ਹੁੰਦੇ ਰਹਿੰਦੇ ਹਨ। ਕਰਨੀ ਦੇ ਚਿੰਨ ਪ੍ਰਭਾਵ, ਵਿਚਾਰ ਦੇ ਪ੍ਰਭਾਵ ਚਿਤ ਵਿਚ ਚਲੇ ਜਾਂਦੇ ਹਨ, ਉਨ੍ਹਾਂ ਨੂੰ ਹੀ ਸੰਸਕਾਰ ਕਹਿੰਦੇ ਹਨ। ਕਰਣੀ, ਸੰਸਕਾਰ, ਮਿਲ ਕੇ ਵਿਅਕਤੀਤ੍ਵ ਦੇ ਗੁਣ ਬਣਦੇ ਹਨ, ਆਦਤਾਂ ਬਣਦੀਆਂ ਹਨ ਇਹ ਮਿਲ ਕੇ ਵਾਸ਼ਨਾਵਾਂ ਬਣਦੀਆਂ ਹਨ।

ਹੁਣ ਅਸੀਂ ਕਰਮਗਤ ਦੀ ਗੱਲ ਕਰ ਰਹੇ ਹਾਂ ਉਹ ਚੱਕਰ ਜਿਹੜੇ ਇਕ ਤੋਂ ਬਾਅਦ ਦੂਸਰੇ, ਦੂਸਰੇ ਤੋਂ ਤੀਸਰੇ ਜੀਵਨ ਅੱਗੇ ਤੋਂ ਅੱਗੇ ਚਲਦਾ ਹੀ ਰਹਿੰਦਾ ਹੈ, ਅਸੀਂ ਕਰਮ ਕਰਦੇ ਹਾਂ, ਅਸੀਂ ਸੋਚਦੇ ਹਾਂ ਅਸੀਂ ਇੱਛਾ ਕਰਦੇ ਹਾਂ, ਇਹ ਸਭ ਕੁਝ ਦਾ ਇਕ ਸਥਾਨ ਪੱਕ ਜਾਂਦਾ ਹੈ, ਸਾਡੇ ਮਨ ਵਿਚ ਇਨ੍ਹਾਂ ਦੀ ਜਗ੍ਹਾ ਬਣ ਜਾਂਦੀ ਹੈ, ਉਹ ਜਗ੍ਹਾ ਹੀ ਸੰਸਕਾਰ ਹੈ। ਜਿੰਨਾ ਵਧ ਤੋਂ ਵੱਧ ਅਸੀਂ ਇਕ ਤਰੀਕੇ ਦਾ ਕੰਮ ਕਰਾਂਗੇ, ਇਕੋ ਗੱਲ ਨੂੰ ਸੋਚਾਂਗੇ, ਇੱਛਾ ਕਰਾਂਗੇ, ਓਨੇ ਹੀ ਡੂੰਘੇ ਸੰਸਕਾਰ ਬਣਦੇ ਜਾਣਗੇ। ਜਿੰਨੇ ਡੂੰਘੇ ਸੰਸਕਾਰ ਉਨਾਂ ਹੀ ਵੱਧ ਉਸ ਪਾਸੇ ਉਹੋ ਜਿਹੇ ਕਰਮ ਕਰਨ ਦੀ ਪਰਵਿਰਤੀ ਬਣਦੀ ਜਾਂਦੀ ਹੈ। ਜਿਵੇਂ ਕਿ ਜੇ ਕਿਸੇ ਦੀ ਡੂੰਘੀ ਪਰਵਿਰਤੀ ਗੁੱਸੇ ਦੀ ਹੈ, ਭਾਵ ਉਸ ਦੇ ਬੜੇ ਹੀ ਡੂੰਘੇ ਸੰਸਕਾਰ ਗੁੱਸੇ ਦੇ ਹਨ, ਹੋਰ ਗੁੱਸਾ ਕਰਨਾ, ਵੱਧ ਗੁੱਸਾ ਕਰਨ ਤੋਂ ਭਾਵ ਹੈ ਉਸ ਪ੍ਰਵਿਰਤੀ ਨੂੰ ਪੱਕਿਆਂ ਕਰਨਾ, ਉਹ ਕਰਮ ਬਣਾਉਣੇ।

ਕਰਮ ਪਰਮਾਤਮਾ ਦੀ ਕਰਨੀ ਨਹੀਂ ਹੈ, ਕਰਮ ਆਪਣੀ ਕਰਨੀ ਹੈ, ਕਰਮ ਉਹ ਗਤ ਹੈ ਜੋ ਹਰ ਕੋਈ ਆਪ ਆਪਣੇ ਲਈ ਕਰਦਾ ਹੈ, ਉਸ ਨੂੰ ਭੁਗਤਦਾ ਹੈ, ਸਮਝ ਕੇ ਪੂਰਾ ਕਰਦਾ ਹੈ। ਕਰਮ ਆਪਣੀ ਹੀ ਕਰਣੀ ਦਾ ਭੋਗ ਹਨ, ਆਪਣੇ ਵਿਚਾਰਾਂ ਦਾ ਭੋਗ ਹਨ, ਆਪਣੀਆਂ ਇਛਾਵਾਂ ਦਾ ਭੋਗ ਹਨ, ਤੁਹਾਡੇ ਕਰਮਾਂ ਦਾ ਜ਼ਿੰਮੇਵਾਰ ਹੋਰ ਦੂਸਰਾ ਕੋਈ ਨਹੀਂ ਹੈ। ਇਹ ਹੀ ਇਸ ਦਾ ਨਿਚੋੜ ਹੈ। ਇਸ ਵਿਚ ਹਾਦਸੇ ਵੀ ਨਹੀਂ, ਜੀਵਨ ਕਦੀ ਵੀ ਬਹੁਤ ਸੰਪੂਰਨ ਨਹੀਂ ਹੁੰਦਾ, ਕਦੀ ਵੀ ਨਿਰਦੋਸ਼ ਨਹੀਂ ਹੁੰਦਾ, ਇਸ ਤਰ੍ਹਾਂ ਕਿਉਂ ਹੁੰਦਾ ਹੈ ਕਿ ਕਈ ਲੋਕ ਵਧੇਰੇ ਦੁਖ ਝੇਲਦੇ ਹਨ, ਕਿਉਂ? ਕਈ ਬਿਮਾਰ ਰਹਿੰਦੇ ਹਨ, ਕਿਉਂ? ਕਈ ਅਮੀਰ ਹਨ ਕਿਉਂ? ਕਈ ਗਰੀਬ ਹਨ ਕਿਉਂ? ਕਰਮਾਂ ਦੇ ਪੱਖੋਂ ਦੇਖਿਆ ਜਾਵੇ ਤਾਂ ਜੀਵਨ ਬਿਲਕੁਲ ਸੰਪੂਰਨ ਹੈ। ਜੀਵਨ ਬਿਲਕੁਲ ਠੀਕ ਤਰ੍ਹਾਂ ਨਾਲ ਸੰਪੂਰਨ ਹੈ ਜਿਸ ਵਿਚ ਮਨੁੱਖ ਵਧਦਾ ਫੁਲਦਾ ਹੈ।

ਜੇ ਮਨੁੱਖ ਦੇ ਜੀਵਨ ਨੂੰ ਇਕ ਸੰਗਠਤ ਵਿਸਥਾਰ ਲਿਆ ਜਾਵੇ ਤੇ ਇਹ ਸਮਝਿਆ ਜਾਵੇ ਕਿ ਇਹ ਕਿਸ ਤਰ੍ਹਾਂ ਸਦੀਆਂ ਤੋਂ, ਸਮੇਂ ਤੇ ਅਸੀਮ ਤੇ ਪੁਲਾੜ ਰਾਹੀਂ ਇਕ ਛੋਟੇ ਜਿਹੇ ਟੀਚੇ ਤੇ ਕਰੋੜਾਂ ਸਾਲ ਪਹਿਲੇ ਪਹੁੰਚਣ ਦੀ ਕੋਸ਼ਿਸ਼ ਕਰ ਰਿਹਾ ਹੋਵੇ, ਜੇ ਉਸ ਦੀ ਗਿਣਤੀ ਵਿਚ ਥੋੜ੍ਹਾ ਜਿਹਾ ਵੀ ਫਰਕ ਪੈ ਜਾਏ ਜਾਂ ਗਲਤੀ ਲਗ ਜਾਏ ਤਾਂ ਇਹ ਜੀਵਨ ਰੂਪੀ ਜਹਾਜ਼ ਕਿਤੇ ਦਾ ਕਿਤੇ ਪਹੁੰਚ ਜਾਏਗਾ, ਰਸਤੇ ਤੋਂ ਭਟਕ ਜਾਏਗਾ। ਕਰਮ ਅੰਦਰ ਇਕ ਇਹੋ ਜਿਹੀ ਸੂਈ ਹਨ ਜਿਹੜੇ ਜੀਵਨ ਨੂੰ ਦਿਸ਼ਾ ਦਿੰਦੇ ਹਨ। ਇਹ ਮਨੁੱਖ ਨੂੰ ਮੁੜ ਮੁੜ ਕੇ ਰਸਤੇ ਤੇ ਲੈ ਕੇ ਆਉਂਦੇ ਹਨ। ਭਾਵੇਂ ਕੋਈ ਮਨੁੱਖ ਕਿੰਨਾ ਵੀ ਦੂਰ ਕਿਉਂ ਨਾ ਚਲਾ ਜਾਵੇ, ਕਰਮ ਸਾਰੇ ਇੰਤਜ਼ਾਮ ਠੀਕ ਕਰੇਗਾ, ਕਈ ਵਾਰੀ ਉਹ ਔਖੇ ਵੀ ਹੋਣਗੇ ਪਰ ਉਹ ਮਨੁੱਖ ਨੂੰ ਤੰਗ ਰਸਤੇ ਤੋਂ ਉਸ ਨੂੰ ਛੋਟੇ ਤੰਗ ਟੀਚੇ ਤੇ ਲੈ ਜਾਂਦੇ ਹਨ।

ਕਰਮਾਂ ਨੂੰ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ ਪਹਿਲੇ ਉਹ ਕਰਮ ਜਿਹੜੇ ਭੂਤ ਕਾਲ ਵਿਚ ਕੀਤੇ ਗਏ ਹਨ, ਦੂਸਰੇ ਜਿਹੜੇ ਹੁਣ ਕਰ ਰਹੇ ਹਾਂ, ਤੀਸਰੇ ਜਿਹੜੇ ਭਵਿੱਖ ਵਿਚ ਕਰਾਂਗੇ। ਭਾਰਤ ਵਿਚ ਕਿਹਾ ਜਾਂਦਾ ਹੈ ਜੇ ਤੁਸੀਂ ਮਨੁੱਖ ਦੇ ਪਿਛਲੇ ਕਰਮ ਦੇਖਣੇ ਹਨ ਉਸ ਦਾ ਹੁਣ ਦਾ ਜੀਵਨ ਦੇਖੋ ਜੇ ਉਸ ਦੇ ਅਗਲੇ ਕਰਮ ਦੇਖਣੇ ਹਨ ਉਸਦਾ ਹੁਣ ਦਾ ਜੀਵਨ ਦੇਖੋ। ਜਿਹੜੇ ਕਰਮ ਪਿਛੇ ਕਰ ਆਏ ਹੋ ਉਨ੍ਹਾਂ ਦਾ ਕੁਛ ਨਹੀਂ ਹੋ ਸਕਦਾ, ਉਹ ਤਾਂ ਉਹ ਤੀਰ ਹਨ ਜਿਹੜੇ ਕਮਾਨ ਵਿਚੋਂ ਨਿਕਲ ਚੁੱਕੇ ਹਨ। ਕਈ ਤਾਂ ਉਨ੍ਹਾਂ ਵਿਚੋਂ ਤੀਰ ਲਗ ਵੀ ਚੁੱਕੇ ਹਨ, ਕਈ ਲਗਣ ਵਾਲੇ ਹਨ। ਜਿਹੜੇ ਲਗ ਚੁਕੇ ਹਨ ਉਨ੍ਹਾਂ ਦੇ ਨਤੀਜੇ ਭੁਗਤੋ ਤੇ ਉਨ੍ਹਾਂ ਤੋਂ ਸਿੱਖੋ।

ਇਹ ਸੋਚਣਾ ਬੜੀ ਗਲਤੀ ਹੈ ਕਿ ਆਪਣੀ ਮਰਜ਼ੀ ਨਹੀਂ, ਜਦੋਂ ਵੀ ਇਸ ਵਿਸ਼ਵ ਵਿਚ ਕੁਛ ਹੁੰਦਾ ਹੈ ਉਹ ਸਾਰੇ ਦਾ ਸਾਰਾ ਕਰਮਾਂ ਦਾ ਬੱਧਾ ਨਹੀਂ ਹੁੰਦਾ। ਆਪਣੀ ਇੱਛਾ ਸ਼ਕਤੀ ਵੀ ਤੇ ਮਰਜ਼ੀ ਵੀ ਹੁੰਦੀ ਹੈ, ਕਰਮਾਂ ਦਾ ਇਹ ਇਕ ਬਿੰਦੂ ਹੈ। ਜਿਹੜੇ ਤੀਰ ਕਮਾਨ ਹਾਲੇ ਕਮਾਨ ਵਿਚੋਂ ਨਿਕਲੇ ਨਹੀਂ, ਜਿਹੜੇ ਹਾਲੇ ਤੁਹਾਡੇ ਤਰਕਸ਼ ਵਿਚ ਹੀ ਹਨ, ਤੁਹਾਡੇ ਕੁਝ ਕਰਮ ਵੀ ਅੱਜ ਇੱਛਾ ਸ਼ਕਤੀ ਦੇ ਤਰਕਸ਼ ਵਿਚ ਹੀ ਪਏ ਹਨ, ਜੇ ਚਾਹੀਏ ਤਾਂ ਅਸੀਂ ਉਹ ਤੀਰ ਸੋਚ ਸਮਝ ਕੇ ਚਲਾ ਸਕਦੇ ਹਾਂ, ਜਦੋਂ ਠੀਕ ਸਮਾਂ ਸਮਝੀਏ ਉਦੋਂ ਚਲਾ ਸਕਦੇ ਹਾਂ ਜਿਸ ਤਰ੍ਹਾਂ ਅਸੀਂ ਕ੍ਰਿਆ ਕਰਦੇ ਹਾਂ, ਉਸ ਨਾਲ ਹੀ ਸਾਡਾ ਭਵਿੱਖ ਬਣਦਾ ਹੈ। ਸਾਡੇ ਤੋਂ ਬਾਹਰ ਹੋ ਕੇ ਜਾਂ ਸਾਡੇ ਤੋਂ ਵੱਖ ਹੋ ਕੇ ਕੋਈ ਸਾਡੇ ਭਾਗ ਨਹੀਂ ਲਿਖਦਾ। ਸਾਡਾ ਭਵਿੱਖ ਅਸੀਂ ਆਪ ਬਣਾਉਂਦੇ ਹਾਂ, ਚੰਗਾ-ਮਾੜਾ ਦੁਖੀ ਜਾਂ ਸੁੱਖੀ। ਜੋ ਕੁਛ ਅਸੀਂ ਪਿਛੇ ਕੀਤਾ ਉਸ ਤਰ੍ਹਾਂ ਹੀ ਅਸੀਂ ਹਾਂ, ਸਾਡੀ ਕਥਨੀ ਕਰਨੀ ਤੇ ਸੋਚ ਅਨੁਸਾਰ ਉਹੋ ਕੁਝ ਹੀ ਹੁਣ ਵਰਤਮਾਨ ਵਿਚ ਹੋ ਰਿਹਾ ਹੈ। ਕਰਨਾ ਤੇ ਭਰਨਾ, ਕਰਮ ਦਾ ਕਾਨੂੰਨ ਹੈ ਪਰ ਕਰਮ ਕਰਨ ਦੀ ਖੁਲ੍ਹ ਸਾਨੂੰ ਇਸ ਬੰਧਨ ਤੋਂ ਪਰ੍ਹੇ ਅਨੁਭਵ ਅਤੀਤ ਵਿਚ ਲੈ ਜਾਂਦੀ ਹੈ।

ਇਹ ਬਹੁਤ ਹੀ ਭਰੋਸੇ ਯੋਗ ਤੇ ਸਮਰਥਾ ਦੇਣ ਵਾਲੀ ਗੱਲ ਹੈ। ਜੀਵਨ ਦੀਆਂ ਸਮੱਸਿਆਵਾਂ ਦਾ ਦੋਸ਼ ਪ੍ਰਮਾਤਮਾ ਤੇ ਥੋਪਣ ਨਾਲੋਂ ਕਰਮਾਂ ਤੇ ਥੋਪਣ ਨਾਲੋਂ ਜਾਂ ਕਿਸੇ ਹੋਰ ਤੇ ਥੋਪਣ ਨਾਲੋਂ ਇਹ ਮਨੁੱਖ ਦੀ ਆਪਣੀ ਹੀ ਜ਼ਿੰਮੇਵਾਰੀ ਹੈ, ਵਿਸਤ੍ਰਿਤ ਹੋਣ ਦੀ ਸ਼ਕਤੀ ਇਸੇ ਵਿਚ ਹੈ, ਇਕ ਜੀਵਨ ਤੋਂ ਬਾਅਦ ਦੂਸਰਾ ਜੀਵਨ, ਹਾਲਾਤ ਤੋਂ ਬਾਅਦ ਹਾਲਾਤ ਮਨੁੱਖ ਬਣਾਈ ਜਾਂਦਾ ਹੈ ਤੇ ਆਪਣੇ ਵਿਸਥਾਰ ਲਈ ਜੋ ਸਮਾਨ ਚਾਹੀਦਾ ਹੈ ਇਕੱਠਾ ਕਰੀ ਜਾਂਦਾ ਹੈ, ਤਰੱਕੀ ਕਰੀ ਜਾਂਦਾ ਹੈ ਤੇ ਆਪਣੀ ਆਤਮ ਸਿੱਧੀ ਲਈ ਕੰਮ ਕਰੀ ਜਾਂਦਾ ਹੈ। ਹਰੇਕ ਆਤਮਾ, ਉਹ ਮਾਤਾ ਪਿਤਾ, ਉਹ ਸਾਰੀ ਹਾਲਤ ਜਿਹੜੀ ਚਾਹੀਦੀ ਹੈ, ਉਹ ਚੁਣ ਲੈਂਦੀ ਹੈ, ਜੋ ਕੁਝ ਸਮਾਜ ਵਿਚ ਵੀ ਉਸ ਨੇ ਕਰਨਾ ਹੈ ਉਹ ਵੀ ਚੁਣ ਲੈਂਦੀ ਹੈ। ਔਖਾ ਸੌਖਾ, ਦੁਖ ਸੁਖ ਸਭ ਕੁਝ ਤੇ ਆਤਮ ਮੁਕਤੀ ਦਾ ਮਾਰਗ ਲੱਭ ਲੈਂਦੀ ਹੈ।

ਕਰਮਾਂ ਦਾ ਇਹ ਮਾਰਗ ਜੁੜਦਾ ਰਹਿੰਦਾ ਹੈ, ਮਿਲਦਾ ਰਹਿੰਦਾ ਹੈ, ਮਨੁੱਖਾਂ ਦਾ ਭਵਿੱਖ ਇਨ੍ਹਾਂ ਕਰਮਾਂ ਅਨੁਸਾਰ ਬਣਦਾ ਚਲਿਆ ਰਹਿੰਦਾ ਹੈ। ਕਈ ਵਾਰੀ ਕਈ ਕਰਮਾਂ ਨੂੰ ਖੁਲ੍ਹਣ ਤੇ ਭੋਗਣ ਉਨ੍ਹਾਂ ਦੇ ਖਤਮ ਹੋਣ ਵਿਚ ਜੀਵਨ ਲਗ ਜਾਂਦੇ ਹਨ ਇਨ੍ਹਾਂ ਦਾ ਨਤੀਜਾ ਪ੍ਰਮਾਤਮਾ ਤੇ ਨਹੀਂ, ਦੂਸਰਿਆਂ ਤੇ ਨਹੀਂ, ਭਾਗਾਂ ਤੇ ਨਹੀਂ ਪਰ ਆਪਣੇ ਕਰਮ ਆਪ ਬਣਾਉਣ ਵਿਚ ਹਨ। ਜਿਵੇਂ ਹੀ ਮਨੁੱਖ ਸਮਚਿਤਤਾ ਨਾਲ ਆਪਣੇ ਹਾਲਾਤ ਮਜ਼ਬੂਰੀਆਂ ਨੂੰ ਪ੍ਰਵਾਨ ਕਰਨਾ ਸਿੱਖ ਲੈਂਦਾ ਹੈ, ਮਾੜੇ ਚੰਗੇ ਸਭ ਉਹ ਆਪਣੇ ਭਵਿੱਖ ਨੂੰ ਸਾਹਸ ਤੇ ਅਨੰਦ ਨਾਲ ਦੇਖ ਸਕਦੇ ਹਨ। ਉਹ ਕਰਮਾਂ ਤੋਂ ਉਪਰ ਉਠ ਜਾਂਦੇ ਹਨ। ਜੇ ਸੁਖ ਦੁਖ ਪਿਛਲੇ ਕਰਮਾਂ ਦਾ ਹੀ ਫਲ ਹੈ ਤੇ ਸਿਆਣਾ ਮਨੁੱਖ ਵਰਤਮਾਨ ਵਿਚ ਦੁਖ ਨੂੰ ਖਤਮ ਕਰਨ ਲਈ ਕੋਈ ਇਹੋ ਜਿਹੇ ਕਰਮ ਨਹੀਂ ਕਰੇਗਾ ਜਿਸ ਨਾਲ ਉਸ ਨੂੰ ਦੁਖਾਂ ਦਾ ਸਾਮ੍ਹਣਾ ਕਰਨਾ ਪਵੇ।

ਕਰਮ ਦੀ ਗਤੀ ਨਾਲ ਕੋਈ ਸਮਝੌਤਾ ਨਹੀਂ ਹੋ ਸਕਦਾ। ਸਾਰੇ ਇਸ ਵਿਚ ਬੰਨ੍ਹੇ ਹੋਏ ਹਨ ਪਰ ਇਕ ਤਰੀਕਾ ਹੈ ਕਰਮਾਂ ਦੀ ਰੱਸੀ ਨੂੰ ਕੱਟ ਕੇ ਕਾਲ ਤੇ ਕਾਬੂ ਪਾ ਲੈਣ ਦਾ। ਉਹ ਹੈ ਸੂਝ ਨਾਲ ਜੀਉਣਾ, ਉਦੇਸ਼ ਨਾਲ ਜੀਉਣਾ, ਉਦੇਸ਼ ਦੀ ਢੂੰਡ ਲਈ ਸੋਝੀ ਨਾਲ ਜੀਉਣਾ ਹੌਲੀ ਹੌਲੀ ਆ ਹੀ ਜਾਂਦਾ ਹੈ। ਜਿਵੇਂ ਜਿਵੇਂ ਸਾਨੂੰ ਦੁਖਾਂ ਕਲੇਸ਼ਾਂ ਦਾ ਕਾਰਣ ਪਤਾ ਲਗਦਾ ਹੈ ਅਸੀਂ ਉਨ੍ਹਾਂ ਤੇ ਕਾਬੂ ਪਾਉਣ ਦੀ ਕੋਸ਼ਿਸ਼ ਕਰਦੇ ਹਾਂ। ਹੌਲੀ ਹੌਲੀ ਸਾਨੂੰ ਮੋਹ ਦਾ ਪਤਾ ਲਗਦਾ ਹੈ, ਕਾਲ ਦਾ ਭੈ ਸਾਨੂੰ ਹਰ ਸਮੇਂ ਲੱਗਾ ਰਹਿੰਦਾ ਹੈ। ਬਹੁਤ ਵਾਰੀ ਲੋਕੀ ਆਪਣਾ ਜੀਵਨ ਇਸ ਭੈ ਵਿਚ ਹੀ ਜੀਉਂਦੇ ਹਨ। ਜਦੋਂ ਲੋਕੀ ਭੈ ਵਿਚ ਆ ਕੇ ਕਰਮ ਕਰਦੇ ਹਨ ਫੇਰ ਉਨ੍ਹਾਂ ਦੇ ਸੰਸਕਾਰ ਤੇ ਕਰਮ ਵੀ ਭੈ ਵਿਚੋਂ ਹੀ ਪੈਦਾ ਹੁੰਦੇ ਹਨ। ਇਹ ਸੰਸਕਾਰ ਜੇ ਠੀਕ ਤਰ੍ਹਾਂ ਨਾ ਦੇਖੇ ਜਾਣ ਇਹ ਹੋਰ ਭੈ ਪੈਦਾ ਕਰਦੇ ਹਨ। ਜੇ ਮਨੁੱਖ ਆਪਣੇ ਆਪ ਨੂੰ ਸਰੀਰ ਹੀ ਸਮਝਦਾ ਹੈ, ਉਸ ਨੂੰ ਬਿਮਾਰੀ ਦਾ ਡਰ ਲੱਗਾ ਰਹਿੰਦਾ ਹੈ, ਬੁਢਾਪੇ ਦਾ ਡਰ ਲੱਗਾ ਰਹਿੰਦਾ ਹੈ, ਹਾਦਸਿਆਂ ਦਾ ਡਰ ਲੱਗਾ ਰਹਿੰਦਾ ਹੈ, ਤੁਰਨਾ ਫਿਰਨਾ, ਨਵੇਂ ਬੰਦਿਆਂ ਨੂੰ ਮਿਲਣਾ ਜਾਂ ਹੋਰ ਕੋਈ ਵੀ ਉਹ ਗੱਲ ਜਿਸ ਤੋਂ ਖਤਰਾ ਹੋਵੇ ਉਸ ਦਾ ਭੈ ਲੱਗਾ ਰਹਿੰਦਾ ਹੈ। ਹੌਲੀ ਹੌਲੀ ਜੀਵਨ ਵਿਚ ਭੈ ਇਕਠੇ ਹੁੰਦੇ ਰਹਿੰਦੇ ਹਨ। ਇਹ ਭੈ ਆਦਤਾਂ ਦਾ ਰੂਪ ਧਾਰਨ ਕਰ ਲੈਂਦੇ ਹਨ, ਜਿਹੜੀਆਂ ਆਦਤਾਂ ਮਨੁਖ ਨੂੰ ਖਤਰੇ ਤੇ ਬਿਮਾਰੀ ਵਲ ਆਕਰਸ਼ਣ ਕਰਦੀਆਂ ਹਨ, ਜੇ ਮਨੁੱਖ ਇਹ ਸੋਚੇ ਕਿ ਮੇਰੀ ਹੋਂਦ ਕੇਵਲ ਨੌਕਰੀ ਹੀ ਹੈ ਤਾਂ ਜੇ ਥੋੜ੍ਹਾ ਜਿਹਾ ਵੀ ਉਸ ਵਿਚ ਬਦਲਾਅ ਆਉਣ ਲੱਗੇ ਉਸ ਨੂੰ ਡਰ ਮਹਿਸੂਸ ਹੁੰਦਾ ਹੈ। ਧਮਕੀ ਮਹਿਸੂਸ ਹੁੰਦੀ ਹੈ, ਜੇ ਨੌਕਰੀ ਖਤਮ ਹੁੰਦੀ ਹੈ ਉਨ੍ਹਾਂ ਦੀ ਹੋਂਦ ਖਤਮ ਹੁੰਦੀ ਹੈ। ਜੇ ਕੋਈ ਆਪਣੀ ਹੋਂਦ ਮਾਤਾ ਪਿਤਾ ਦੇ ਰੂਪ ਵਿਚ ਸਮਝਦਾ ਹੈ ਉਨ੍ਹਾਂ ਦੀ ਹੋਂਦ ਨੂੰ ਵੰਗਾਰ ਮਹਿਸੂਸ ਹੁੰਦੀ ਹੈ ਜਦੋਂ ਬੱਚੇ ਵੱਡੇ ਹੋ ਕੇ ਘਰੋ ਚਲੇ ਜਾਂਦੇ ਹਨ।

ਮਨੁੱਖਾਂ ਦੇ ਕੰਮ ਤੇ ਕਰਮ ਉਨ੍ਹਾਂ ਦੇ ਭੈ ਤੇ ਨਿਰਭਰ ਹਨ। ਉਨ੍ਹਾਂ ਦੇ ਜੀਵਨ ਭੈ ਦੁਆਲੇ ਹੀ ਘੁੰਮਦੇ ਹਨ, ਉਨ੍ਹਾਂ ਦੇ ਸਾਰੇ ਕਾਰਜ ਡਰ ਨੂੰ ਹੀ ਸਮਰਥਨ ਦਿੰਦੇ ਹਨ। ਭੈ ਦੇ ਨਵੇਂ ਬੀਜ ਬੀਜਦੀ ਹੈ, ਇਹ ਇਕ ਚੱਕਰ ਬਣ ਜਾਂਦਾ ਹੈ, ਮਨੁੱਖ ਆਪ ਹੀ ਇਹ ਗੇੜ ਬਦਲ ਸਕਦਾ ਹੈ, ਕਰਮਾਂ ਦੀ ਰਸੀਆਂ ਕੱਟਣੀਆਂ ਹੀ ਪੈਂਦੀਆਂ ਹਨ, ਉਹ ਮਨੁੱਖ ਦੀ ਹੀ ਜ਼ਿੰਮੇਵਾਰੀ ਹੈ, ਇਸ ਲਈ ਹਿੰਮਤ ਤੇ ਹੌਂਸਲੇ ਦੀ ਲੋੜ ਹੈ।

ਜਨਮ ਮਰਣ ਦਾ ਰਹੱਸ ਕੇਵਲ ਇਹ ਹੀ ਨਹੀਂ ਕਿ ਸਾਡੀ ਹੋਣੀ ਕੀ ਹੈ। ਇਸ ਰਹੱਸ ਨੂੰ ਜਾਨਣ ਲਈ ਕਰਮ

(ਬਾਕੀ ਪੰਨਾ 32 ਤੇ)

‘ਆਤਮ ਮਾਰਗ’, ਫਰਵਰੀ, 1999

# ਬਾਬਾਣੀਆਂ ਕਹਾਣੀਆਂ

***ਸੰਤ ਵਰਿਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ।***

*(ਲੜੀ ਜੋੜਨ ਲਈ ਦੇਖੋ ਨਵੰਬਰ ਅੰਕ, ਪੰਨਾ - 20)*

ਮਨਸੂਰੀ ਦਾ ਵਾਤਾਵਰਣ ਉਨ੍ਹਾਂ ਦਿਨਾਂ ਵਿਚ ਬਹੁਤ ਹੀ ਲੁਭਾਉਣਾ ਸੀ, ਜਿਥੇ ਸੰਤ ਮਹਾਰਾਜ ਜੀ ਠਹਿਰੇ ਹੋਏ ਸਨ, ਉਥੋਂ ਬਹੁਤ ਦੂਰ ਤਕ ਦੇ ਦ੍ਰਿਸ਼ ਸਾਫ ਨਜ਼ਰ ਆਉਂਦੇ ਸਨ, ਜੇ ਹੋਰ ਥੋੜ੍ਹਾ ਪੈਂਡਾ ਕੱਟ ਕੇ camel back ਨਾਮੀ ਰੋਡ ਦੀਆਂ ਘੁੰਮਣ-ਘੇਰੀਆਂ ਵਿਚੋਂ ਲੰਘ ਕੇ ਹੋਰ ਉਚਾ ਚੜ੍ਹ ਜਾਈਏ ਤਾਂ ਉਥੋਂ ਹੇਮਕੁੰਟ ਦੀਆਂ ਬਰਫਾਨੀ ਪਹਾੜੀਆਂ ਦਾ ਦ੍ਰਿਸ਼ ਵੀ ਨਜ਼ਰ ਆਉਂਦਾ ਹੈ। ਮਨਸੂਰੀ ਦੇ ਬਹੁਤ ਹੀ ਦਿਲ ਖਿਚਵੇਂ ਦ੍ਰਿਸ਼ ਹਨ, ਭਜਨ ਕਰਨ ਵਾਲੇ ਨੂੰ ਇਹ ਧਰਤੀ ਖਿਚਦੀ ਹੈ ਅਤੇ ਬੈਠ ਕੇ ਬਿਰਤੀ ਜੋੜਨ ਲਈ ਯਾਚਨਾ ਕਰਦੀ ਹੈ। ਕਿਤਾਬ ਘਰ ਤੋਂ ਦੂਸਰੇ ਪਾਸੇ ਸਿੰਘਾਂ ਨੇ ਗੁਰਦੁਆਰਾ ਸਾਹਿਬ ਵੀ ਬਣਾਇਆ ਹੋਇਆ ਹੈ ਅਤੇ ਇਥੇ ਹੀ ਅੰਗਰੇਜ਼ੀ ਫੌਜਾਂ ਦੀ ਛਾਉਣੀ ਸੀ, ਇਸ ਛਾਉਣੀ ਵਿਚ ਕੁਝ ਇਕ ਗੁਰਮੁਖ ਪਿਆਰੇ ਰਿਹਾ ਕਰਦੇ ਸਨ, ਉਹ ਹਵਾਲਦਾਰ ਸਨ, ਪੈਨਸ਼ਨ ਲੈਣ ਉਪਰੰਤ ਮਿਲਟਰੀ ਅਫਸਰਾਂ ਨੇ ਉਨ੍ਹਾਂ ਦੇ ਜੀਵਨ ਦੀ ਉਚਤਾ ਨੂੰ ਸਾਮ੍ਹਣੇ ਰਖਦਿਆਂ ਹੋਇਆ ਛਾਉਣੀ ਵਿਚ ਰਹਿਣ ਲਈ ਹੀ ਇਕ ਘਰ ਦੇ ਦਿਤਾ ਸੀ ਜੋ ਪਹਾੜਾਂ ਵਿਚ ਬਣੇ ਹੋਏ ਕ੍ਰਿਕਟ ਗਰਾਊਂਡ ਦੇ ਨਾਲ ਲਗਦੀ ਉਪਰਲੀ ਚੋਟੀ ਤੇ ਸੀ। ਡਾ. ਭਾਈ ਵੀਰ ਸਿੰਘ ਜੀ ਨੂੰ ਇਕ ਮਹਾਂਪੁਰਸ਼ ਜਿਨ੍ਹਾਂ ਦਾ ਨਾਮ ਸੋਹਨ ਸਿੰਘ ਸੀ, ਨੇ ਹੇਮਕੁੰਟ ਗੁਰੂ ਮਹਾਰਾਜ ਜੀ ਦੇ ਅਸਥਾਨ ਬਾਰੇ ਜ਼ਿਕਰ ਕੀਤਾ ਅਤੇ ਉਸ ਅਸਥਾਨ ਨੂੰ ਆਬਾਦ ਕਰਨ ਲਈ ਭਾਈ ਸਾਹਿਬ ਨੂੰ ਪ੍ਰੇਰਨਾ ਕੀਤੀ, ਜਿਨ੍ਹਾਂ ਦੀ ਹਿੰਮਤ ਨਾਲ ਇਕ ਕਮੇਟੀ ਬਣ ਗਈ, ਉਸੇ ਸਮੇਂ ਭਾਈ ਮੋਦਨ ਸਿੰਘ ਜੀ ਜੋ ਇਥੇ ਰਿਹਾ ਕਰਦੇ ਸਨ ਜਿਨ੍ਹਾਂ ਦਾ ਪਿੰਡ ਖੰਨੇ ਦੇ ਨੇੜੇ ਹੀ ਸੀ ਉਨ੍ਹਾਂ ਦਾ ਧਿਆਨ ਇਸ ਗੁਰ ਅਸਥਾਨ ਵਲ ਗਿਆ। ਉਹ ਪਹਾੜੀਆਂ ਦੇ ਬਿਖੜੇ ਰਸਤੇ ਕੱਟ ਕੇ ਬਹੁਤ ਹੀ ਮੁਸ਼ਕਲ ਨਾਲ ਇਕ ਪਾਈਪ ਅਤੇ ਸੀਮੇਂਟ ਲੈ ਕੇ ਹੇਮਕੁੰਟ ਪਰਬਤ ਉਪਰ ਪਹੁੰਚੇ ਅਤੇ ਉਨ੍ਹਾਂ ਨੇ ਉਸ ਪਵਿੱਤਰ ਥਾਂ ਉਪਰ ਨਿਸ਼ਾਨ ਸਾਹਿਬ ਸਥਾਪਤ ਕਰ ਦਿਤਾ। ਉਨ੍ਹਾਂ ਨੇ ਯੂ.ਪੀ. ਗੋਰਮਿੰਟ ਦੇ ਅਫਸਰਾਂ ਨੂੰ ਇਸ ਅਸਥਾਨ ਦੀ ਮਹੱਤਤਾ ਬਾਰੇ ਦਸਿਆ। ਵੱਡੇ ਆਫਸਰਾਂ ਨੂੰ ਮਿਲੇ ਅਤੇ ਉਥੇ ਜਾਣ ਵਾਲੇ ਰਸਤੇ ਦੀ ਸੇਵਾ ਲਈ ਉਨ੍ਹਾਂ ਨੂੰ ਬੇਨਤੀ ਕੀਤੀ। ਭਾਈ ਮੋਦਨ ਸਿੰਘ ਜੀ ਬਹੁਤ ਹੀ ਲਗਨ ਵਾਲੇ ਪ੍ਰੇਮੀ ਸਨ, ਉਨ੍ਹਾਂ ਦੇ ਘਰੋਂ ਬੀਬੀ ਉਹ ਵੀ ਨਾਮ ਦੀ ਮੂਰਤ ਹੀ ਸੀ, ਦੋਹਾਂ ਨੂੰ ਇਕੋ ਹੀ ਲਗਨ ਲੱਗੀ ਰਹਿੰਦੀ ਕਿ ਹੇਮਕੁੰਟ ਸਾਹਿਬ ਦਾ ਅਸਥਾਨ ਕਿਵੇਂ ਆਬਾਦ ਹੋਵੇ, ਉਹ ਹਰ ਸਾਲ ਉਸ ਅਸਥਾਨ ਤੇ ਜਾਂਦੇ ਅਤੇ ਸੇਵਾ ਕਰਾਉਂਦੇ ਰਹਿੰਦੇ ਸਨ। ਜਦੋਂ ਮੈਂ 1943 ਵਿਚ ਪਟਿਆਲੇ ਦੀ ਫੌਜ ਵਿਚ ਕੰਮ ਕਰ ਰਿਹਾ ਸਾਂ ਤਾਂ ਉਹ ਤਨਖਾਹ ਵੰਡਣ ਵਾਲੇ ਦਿਨ ਆ ਜਾਇਆ ਕਰਦੇ ਸਨ, ਪਟਿਆਲਾ ਦੀਆਂ ਫੌਜਾਂ ਦੇ commandant ਉਨ੍ਹਾਂ ਦਾ ਕਾਫੀ ਸਤਿਕਾਰ ਕਰਦੇ ਸਨ ਅਤੇ ਉਹ ਸਾਰੇ ਫੌਜੀ ਸਟਾਫ ਨੂੰ ਕਹਿ ਦਿਆ ਕਰਦੇ ਸਨ ਕਿ ਜੋ ਵੀ ਕਿਸੇ ਦੀ ਇੱਛਾ ਹੈ ਆਪਣੇ ਵਿਤ ਦੇ ਮੁਤਾਬਿਕ ਹੇਮਕੁੰਟ ਦੀ ਸੇਵਾ, ਆਪਣੀ ਤਨਖਾਹਾਂ ਵਿਚੋਂ ਮਾਇਆ ਕਟਾ ਦੇਵੋ। ਆਮ ਤੌਰ ਤੇ ਉਹ ਮੇਰੇ ਪਾਸ ਹੀ ਠਹਿਰਿਆ ਕਰਦੇ ਸਨ। 1942 ਵਿਚ ਜਦੋਂ ਮੈਂ ਦੇਹਰਾਦੂਨ ਸੀ ਤਾਂ ਕਦੇ ਕਦੇ ਮਨਸੂਰੀ ਜਾ ਕੇ ਇਨ੍ਹਾਂ ਪਾਸ ਠਹਿਰਿਆ ਕਰਦਾ ਸਾਂ। ਗੁਰਦੁਆਰਾ ਸਾਹਿਬ ਵੀ ਦਰਸ਼ਨ ਕਰੀਦਾ ਸੀ, ਸੰਤ ਮਹਾਰਾਜ ਜੀ ਨੇ ਇਨ੍ਹਾਂ ਪਹਾੜੀਆਂ ਦੀ ਸੁੰਦਰਤਾ ਨੂੰ ਤਕਦਿਆਂ ਕੁਦਰਤ ਦੀ ਸੁੰਦਰਤਾ ਨੂੰ ਮਾਣਿਆ। ਆਪ ਕਾਫੀ ਦੇਰ ਤਕ ਇਥੇ ਠਹਿਰੇ, ਆਪ ਜੀ ਹਰ ਰੋਜ਼ ਪਟਿਆਲੇ ਤੋਂ ਨਾਲ ਗਏ ਆਫੀਸਰਾਂ ਨੂੰ ਦਰਸ਼ਨ ਦਿੰਦੇ ਰਹਿੰਦੇ ਸਨ ਅਤੇ ਬਚਨ ਬਿਲਾਸ ਵੀ ਕਰਿਆ ਕਰਦੇ ਸਨ। ਸ. ਗਿਆਨ ਸਿੰਘ ਜੀ, ਜਗਜੀਵਨ ਸਿੰਘ ਜੀ ਪਟਿਆਲੇ ਵਾਲੇ, ਸੁਖਦੇਵ ਸਿੰਘ ਨਾਜ਼ਮ ਦਾ ਵੱਡਾ ਲੜਕਾ ਸੁਖਦਾਇਕ ਸਿੰਘ, ਸ. ਬਿਸ਼ੇਸ਼ਰ ਸਿੰਘ ਜੀ ਇਹ ਸਾਰੇ ਸੰਤ ਮਹਾਰਾਜ ਜੀ ਦੇ ਬਚਨ ਸੁਣਨ ਲਈ ਉਨ੍ਹਾਂ ਦੇ ਨਿਵਾਸ ਅਸਥਾਨ ਇਕੱਠੇ ਹੋਇਆ ਕਰਦੇ ਸਨ।

ਅੰਮ੍ਰਿਤ ਵੇਲੇ ਸੰਤ ਮਹਾਰਾਜ ਜੀ ਸੈਰ ਜ਼ਰੂਰ ਕਰਿਆ ਕਰਦੇ ਸਨ। ਆਪ ਕਿਤਾਬ ਘਰ ਦੀ ਸੜਕ ਉਪਰ ਹੁੰਦੇ ਹੋਏ Camel back road ਤੇ ਕਾਫੀ ਦੇਰ ਦ੍ਰਿਸ਼ ਦੇਖ ਕੇ ਅਨੰਦ ਮਾਣਿਆ ਕਰਦੇ ਸੀ। ਐਉਂ ਲਗਦਾ ਸੀ ਜਿਵੇਂ 'ਬਲਿਹਾਰੀ ਕੁਦਰਤਿ ਵਸਿਆ' ਨੂੰ ਹਰਿਆਵਲ ਭਰੇ ਇਕ ਇਕ ਬੂਟੇ, ਪੱਤਿਆਂ, ਜੰਗਲੀ ਫੁਲਾਂ ਤੇ ਚਹਿਚਹਉਂਦੇ ਪੰਛੀਆਂ ਦੇ ਬੋਲਾਂ ਵਿਚੋਂ ਚੇਤਨ ਸਤਾ ਨੂੰ ਪ੍ਰਤੱਖ ਰੂਪ ਵਿਚ ਅਨੁਭਵ ਕਰਕੇ ਆਪਣੇ ਆਪੇ ਵਿਚ ਮਿਲਾ ਲੈਂਦੇ ਹੋਣ। ਗਿਆਨ ਦੇ ਪੱਖ ਤੋਂ ਉਨ੍ਹਾਂ ਦਿਨ੍ਹਾਂ ਵਿਚ ਸੰਤ ਮਹਾਰਾਜ ਜੀ ਪੂਰੇ ਸਨ ਉਨ੍ਹਾਂ ਦੀ ਦ੍ਰਿਸ਼ਟੀ ਵਿਚੋਂ ਜੜ੍ਹ ਤੇ ਚੇਤਨ ਦਾ ਭੇਦ ਮਿਟ ਚੁਕਿਆ ਸੀ। 'ਨਿਕਟ ਖੜੋਤਾ ਸਾਜਨੜਾ' ਪੱਤੇ-ਪੱਤੇ ਵਿਚ ਖੇੜਿਆਂ ਭਰਿਆ ਦਰਸ਼ਨ ਦੇ ਰਿਹਾ ਸੀ। ਆਪ ਦੇ ਚਿਹਰੇ ਦੀ ਅਨੰਦਤ ਭਰੀ ਅਵਸਥਾ, ਬਚਨਾਂ ਦੀ ਡੂੰਘਿਆਈ ਅਤੇ ਸ਼ੁਭ ਅਨੁਭਵ ਇਸ ਗੱਲ ਦੇ ਪ੍ਰਤੀਕ ਸਨ। ਗੁਰਮਤਿ ਦਾ ਸਿਧਾਂਤ ਹੈ ਕਿ ਜਿਧਰ ਵੀ ਅਸੀਂ ਦੇਖਦੇ ਹਾਂ ਵਾਹਿਗੁਰੂ ਜੀ ਨਾਲ ਹੀ ਖੜ੍ਹੇ ਦਿਸਦੇ ਹਨ ਇਸ ਗੱਲ ਨੂੰ ਸਪਸ਼ਟ ਕਰਨ ਵਾਸਤੇ ਇਕ ਪ੍ਰਤੀਕ ਹੈ, ਇਸ ਦਾ ਅਸਲੀ ਅਨੁਭਵ ਉਨ੍ਹਾਂ ਮਹਾਂਪੁਰਸ਼ਾਂ ਦੇ ਬਤਨਾਂ ਨਾਲ ਹੁੰਦਾ ਹੈ ਜਿਨ੍ਹਾਂ ਨੂੰ ਇਹ ਸੁਭਾਗੀ ਅਵਸਥਾ ਪ੍ਰਾਪਤ ਹੋ ਗਈ ਹੁੰਦੀ ਹੈ -

***ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ॥***
***ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ॥***
***ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ॥***
***ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ॥***
***ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ॥***
***ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ॥***
***ਅਛਲ ਅਛੇਦ ਅਪਾਰ ਪ੍ਰਭ ਊਚਾ ਜਾ ਕਾ ਰੂਪੁ॥***
***ਜਪਿ ਜਪਿ ਕਰਹਿ ਅਨੰਦੁ ਜਨ ਅਚਰਜ ਆਨੂਪੁ॥***
***ਸਾ ਮਤਿ ਦੇਹੁ ਦਇਆਲ ਪ੍ਰਭ ਜਿਤੁ ਤੁਮਹਿ ਅਰਾਧਾ॥***
***ਨਾਨਕੁ ਮੰਗੈ ਦਾਨ ਪ੍ਰਭ ਰੇਨ ਪਗ ਸਾਧਾ॥***

***ਪੰਨਾ - 677***

ਇਸ ਤਰ੍ਹਾਂ ਆਪ ਬਹੁਤ ਦੀਰਘ ਦ੍ਰਿਸ਼ਟੀ ਨਾਲ ਇਸ

ਅਪ੍ਰਤੱਖ ਅਨੁਭਵ ਨੂੰ ਪ੍ਰਤੱਖ ਕਰਕੇ ਕਣ-ਕਣ ਵਿਚ ਪ੍ਰਭੂ ਦੇ ਦਰਸ਼ਨ ਦੇ ਨਜ਼ਾਰੇ ਤਕਿਆ ਕਰਦੇ ਸਨ।

ਇਕ ਵਾਰੀ ਆਪ ਜੀ ਮੇਰੇ ਨਾਲ ਗੱਲ ਕਰਦੇ ਸਨ ਕਿ ਜਦੋਂ ਅਸੀਂ ਇਨ੍ਹਾਂ ਇਕਾਂਤ ਥਾਵਾਂ ਵਿਚ ਘੁੰਮਣ ਜਾਇਆ ਕਰਦੇ ਸਾਂ ਤਾਂ ਬਿਰਤੀ ਅੰਤਰਮੁਖ ਸਮਾਧੀ ਵਿਚ ਇਕ ਰਸ ਹੋ ਜਾਇਆ ਕਰਦੀ ਸੀ ਕੋਈ ਫੁਰਨਾ ਸੰਸਾਰ ਦਾ ਨਹੀਂ ਚਲਿਆ ਕਰਦਾ ਸੀ। ਸਗੋਂ ਮਨ, ਅਮਨ ਅਵਸਥਾ ਵਿਚ ਰਹਿੰਦਾ ਸੀ। ਉਹ ਧਰਤੀ ਸਾਨੂੰ ਖਿਚਦੀ ਸੀ ਅਤੇ ਕਈ ਵਾਰੀ ਅਸੀਂ ਬਗੈਰ ਆਸਣ ਵਿਛਾਏ ਬੈਠ ਜਾਣਾ ਅਤੇ ਬੈਠਦਿਆਂ ਹੀ ਲਿਵ ਲਗ ਜਾਣੀ ਅਤੇ ਵਾਦੀ-ਏ-ਮਹਿਵੀਅਤ (ਲਿਵ ਦੀ ਅਵਸਥਾ) ਵਿਚ ਅਚਲ ਬੈਠੇ ਰਹਿੰਦੇ ਸੀ ਅਤੇ ਖੁਲ੍ਹੀਆਂ ਅੱਖਾਂ ਨਾਲ ਜੋ ਪੇੜ ਪੌਦੇ ਝਾੜੀਆਂ, ਆਵਾਜ਼ਾਂ ਦਿੰਦੇ ਪਾਨੀ ਨਜ਼ਰ ਆਇਆ ਕਰਦੇ ਸਨ, ਨੇਤਰ ਬੰਦ ਹੁੰਦੇ ਹੀ ਉਹ ਚੇਤਨ ਰੂਪ ਧਾਰ ਲਿਆ ਕਰਦੇ ਸਨ। ਪ੍ਰਕ੍ਰਿਤੀ ਅਤੇ ਚੇਤਨ ਇਕਮਿਕ ਹੋ ਜਾਇਆ ਕਰਦੇ ਸਨ। ਗੁਰੂ ਨਾਨਕ ਪਾਤਸ਼ਾਹ ਦੇ ਮਹਾਨ ਵਾਕ -

***ਬਲਿਹਾਰੀ ਕੁਦਰਤਿ ਵਸਿਆ॥***
***ਤੇਰਾ ਅੰਤੁ ਨਾ ਜਾਈ ਲਖਿਆ॥***
***ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ***
***ਅਕਲ ਕਲਾ ਭਰਪੂਰਿ ਰਹਿਆ॥ ਪੰਨਾ - 469***

ਦਾ ਪ੍ਰਤੱਖ ਅਨੁਭਵ ਐਉਂ ਹੋ ਜਾਇਆ ਕਰਦਾ ਸੀ ਜਿਵੇਂ ਸਭ ਕੁਝ ਅਲੋਪ ਹੋ ਚੁਕਿਆ ਹੋਵੇ, ਕੇਵਲ ਸਤਿ ਹੀ ਅਨੇਕਾਂ ਰੂਪਾਂ ਵਿਚ ਅਨੰਦ ਦੇ ਲਹਿਰੇ ਮਾਰਦਾ ਅਤੇ ਅੰਤਸ਼ਕਰਣ ਨੂੰ ਪ੍ਰਕਾਸ਼ਿਤ ਕਰਦਾ ਹੋਵੇ। ਉਸ ਵੇਲੇ 'ਸੋਹੰ ਹੰਸਾ' ਦਾ ਪ੍ਰਤੱਖ ਅਨੁਭਵ ਹੁੰਦਾ ਰਹਿੰਦਾ ਸੀ ਜੋ ਸਾਧਕ ਦੀ ਬਹੁਤ ਉਚੀ ਅਵਸਥਾ ਹੋਇਆ ਕਰਦੀ ਹੈ।

ਸਮਾਂ ਲੰਘਦਾ ਗਿਆ, ਅਸਾਡੇ ਨਾਲ ਜਾਣ ਵਾਲੇ ਅਫਸਰਾਂ ਦੀਆਂ ਛੁਟੀਆਂ ਖਤਮ ਹੋਣ ਲੱਗੀਆਂ ਤਾਂ ਇਸ ਮਹਾਨ ਸ਼ਾਂਤੀ ਦਿੰਦੇ ਵਾਤਾਵਰਣ ਵਿਚੋਂ ਹੁਣ ਅਸੀਂ ਰਾੜਾ ਸਾਹਿਬ ਆ ਬਿਰਾਜਿਆ ਕਰਦੇ ਸਾਂ ਅਤੇ ਇਹ ਪ੍ਰਤੱਖ ਦੇਖੇ ਚੇਤਨ ਅਤੇ ਜੜ੍ਹਤਾ ਦੇ ਮੇਲ ਨੂੰ ਇਥੇ ਵੀ ਅਨੁਭਵ ਕਰਿਆ ਕਰਦੇ ਸਾਂ।

ਸੰਤ ਮਹਾਰਾਜ ਜੀ ਦੀ ਅਵਸਥਾ ਮਹਾਨ ਯੋਗੀਆਂ ਵਾਲੀ ਅਵਸਥਾ ਸੀ ਅਤੇ ਮਹਾਨ ਉਚਾ ਉਪਦੇਸ਼ ਪ੍ਰਤੱਖ ਹੋਇਆ ਹੋਇਆ ਸੀ ਜਿਸ ਨੂੰ ਗੁਰੂ ਮਹਾਰਾਜ ਸੰਦੇਸ਼ ਦਿੰਦੇ ਫੁਰਮਾਨ ਕਰਦੇ ਹਨ -

***ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ***
***ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥ ਪੰਨਾ - 306***

ਮਹਾਂਪੁਰਸ਼ਾਂ ਤੋਂ ਪ੍ਰਾਪਤ ਹੋਇਆ ਹੋਇਆ ਗੁਰ ਉਪਦੇਸ਼ ਇਕ ਯਾਦ ਦਾ ਵਿਸ਼ਾ ਹੀ ਨਹੀਂ ਰਿਹਾ, ਉਹ ਪ੍ਰਤੱਖ ਰੂਪ ਵਿਚ ਸਾਰੀ ਦ੍ਵੈਤ ਨੂੰ ਅਖੰਡ ਰੂਪ ਵਿਚ ਖੰਡਤ ਕਰਕੇ ਅਲੋਪ ਕਰ ਗਿਆ ਸੀ ਅਤੇ ਹੁਣ ਰਹਿ ਗਿਆ ਸੀ ਆਪਣਾ ਆਪਾ। ਸਾਰਾ ਦ੍ਰਿਸ਼ ਜੋ ਆਪਣੀ ਤ੍ਰਿਕੁਟੀ ਦੇ ਵਿਚ ਲੈਅ ਹੋ ਕੇ ਪ੍ਰਤੱਖ ਰੂਪ ਵਿਚ ਆਪਣਾ ਆਪਾ ਹੀ ਨਜ਼ਰ ਆਉਂਦਾ ਸੀ। 'ਮੈਂ' ਤੇ 'ਤੂੰ' ਦਾ ਭੇਦ ਇਹ-ਉਹ, ਇਥੇ-ਉਥੇ, ਇਧਰ-ਉਧਰ ਖਤਮ ਹੋ ਚੁਕਿਆ ਸੀ ਕਿਉਂਕਿ ਇਸ ਅਵਸਥਾ ਵਿਚ ਇਹ ਸੰਕੇਤ ਲਾਗੂ ਨਹੀਂ ਹੋਇਆ ਕਰਦੇ। ਆਪ ਹੀ ਅਖੰਡ ਜੋਤ ਦੇ ਸਰੂਪ ਵਿਚ ਕਣ ਕਣ ਵਿਚ ਆਪਣੀ ਹੋਂਦ ਨੂੰ ਮਹਿਸੂਸ ਕਰਨਾ ਪ੍ਰਤੱਖ ਅਨੁਭਵ ਹੋਇਆ ਕਰਦਾ ਹੈ। ਇਹ ਇਕ ਸਹਿਜ ਸਮਾਧ ਦਾ ਦ੍ਰਿਸ਼ ਹੈ ਜਿਥੇ ਨਾ ਧਿਆਤਾ-ਧਿਆਨ-ਧੇਯ ਦੀ ਅਤੇ ਨਾ ਹੀ ਗਿਆਤਾ-ਗਿਆਨ-ਗੇਯ ਦੀ ਤ੍ਰਿਕੁਟੀ ਦਾ ਨਾਮ ਨਿਸ਼ਾਨ ਰਹਿੰਦਾ ਹੈ। ਇਥੇ ਨਾ 'ਤੂੰ' ਹੁੰਦਾ ਹੈ ਨਾ 'ਮੈਂ' ਹੁੰਦਾ ਹੈ ਆਪ ਹੀ ਆਪ ਦਾ ਅਨੁਭਵ ਹੁੰਦਾ ਹੈ। ਵੱਡੀ ਘਾਲਣਾ ਕਰਕੇ ਮਹਾਰਾਜ ਜੀ ਨੂੰ ਤੁਰੀਆ ਅਤੀਤ ਅਵਸਥਾ ਦਾ ਅਨੰਦ ਪ੍ਰਾਪਤ ਹੋਇਆ ਹੋਇਆ ਸੀ। ਅਸਾਡੇ ਲੋਕਾਂ ਨੂੰ ਤਾਂ ਇਹ ਅਵਸਥਾ ਸਮਝਣੀ ਹੀ ਅਤੇ ਅਨੁਮਾਨ ਲਾਉਣੀ ਹੀ ਬਹੁਤ ਕਠਨ ਹੈ ਕਿਉਂਕਿ ਇਥੇ ਅਸਾਡੀ ਸੁਰਤ ਆਪਣੀ ਬੁੱਧੀ ਦੇ ਖੰਭ ਸਾੜ ਬੈਠਦੀ ਹੈ ਇਸ ਤੋਂ ਅੱਗੇ ਇਸ ਦੀ ਸੋਚ ਮੁਕ ਜਾਂਦੀ ਹੈ, ਹਨ੍ਹੇਰਾ ਮੁੱਕ ਜਾਂਦਾ ਹੈ, ਸੋਝੀ ਚਕਰਾਅ ਜਾਂਦੀ ਹੈ ਕੁਝ ਵੀ ਪਤਾ ਨਹੀਂ ਲਗਦਾ ਪਰ ਜਿਹੜੇ ਇਸ ਉਨਮਨੀ ਅਵਸਥਾ ਵਿਚ ਪਹੁੰਚ ਜਾਂਦੇ ਹਨ ਉਹ ਇਸ ਅਕਹਿ ਅਵਸਥਾ ਨੂੰ ਮਾਣਦੇ ਹਨ ਉਨ੍ਹਾਂ ਪਾਸ ਉਹ ਅੱਖਰ ਨਹੀਂ ਹੋਇਆ ਕਰਦੇ। ਜਿਨ੍ਹਾਂ ਦੀ ਵਰਤੋਂ ਕਰਕੇ ਇਹ ਅਵਸਥਾ ਸੰਸਾਰ ਨੂੰ ਦੱਸਣ। ਇਸੇ ਕਰਕੇ ਇਸ ਨੂੰ ਅਕਥ ਕਥਾ ਆਖਿਆ ਜਾਂਦਾ ਹੈ।

ਸਰੀਰਕ ਉਮਰ ਸੰਤ ਮਹਾਰਾਜ ਜੀ ਦੀ ਉਸ ਵੇਲੇ ਕੇਵਲ 26 ਸਾਲ ਦੀ ਸੀ। ਹੁਣ ਦੇਖੀਦਾ ਹੈ ਕਿ ਬੇਅੰਤ 26 ਸਾਲਾਂ ਦੇ ਨੌਜਵਾਨ ਚੋਲੇ ਘੁੰਮਾਉਂਦੇ ਸੰਤ ਬਣੀ ਫਿਰਦੇ ਹਨ ਉਹ ਇਸ ਅਵਸਥਾ ਨੂੰ ਸਮਝ ਹੀ ਨਹੀਂ ਸਕਦੇ, ਨਾ ਕਿਸੇ ਨੂੰ ਸਮਝਾ ਸਕਦੇ ਹਨ। ਮਹਾਂਪੁਰਸ਼ਾਂ ਦੀਆਂ ਟੇਪਾਂ ਦੇ ਘੋਟੇ ਲਾ ਲਏ, ਪ੍ਰਸੰਗ ਯਾਦ ਕਰ ਲਏ ਅਤੇ ਇਕ ਆਰਟਿਸਟ ਵਾਂਗੂੰ ਦੁਨੀਆਂ ਨੂੰ ਭੁਲੇਖਾ ਪਾ ਦਿਤਾ ਕਿ ਇਹ ਨੌਜਵਾਨ ਸੰਤ ਜੋ ਕੁਝ ਬੋਲ ਰਿਹਾ ਹੈ ਸ਼ਾਇਦ ਇਹ ਇਨ੍ਹਾਂ ਦਾ ਆਪਣਾ ਹੀ ਅਨੁਭਵ ਨਾ ਹੁੰਦਾ। ਸਿਰਫ ਪਾਖੰਡ ਕਰਕੇ ਆਪਣੀ ਉਦਰ ਪੂਰਤੀ ਲਈ ਇਹ ਢੌਂਗ ਕਰਦੇ ਹਨ, ਸਰੋਤਿਆਂ ਦਾ ਇਹ ਕੁਝ ਨਹੀਂ ਬਣਾ ਸਕਦੇ। ਮਾਇਆ ਦੇ ਥਪੇੜਿਆਂ ਨੂੰ ਇਹ ਸਹਿ ਨਹੀਂ ਸਕਦੇ, ਕਾਮ ਦਾ ਇਕ ਵਾਰ ਵੀ ਨਹੀਂ ਰੋਕ ਸਕਦੇ। ਨਾ ਹੀ ਮਾਇਆ ਦੀ ਛਣ-ਛਣ ਕਰਦੀ ਸ਼ਕਤੀ ਵਿਚੋਂ ਇਹ ਨਿਕਲ ਸਕਦੇ ਹਨ। ਸੰਤ ਮਹਾਰਾਜ ਜੀ ਦੀ ਅਵਸਥਾ ਨੂੰ ਵਿਚਾਰਿਆਂ ਸੋਚੀਦਾ ਹੈ ਕਿ ਐਡੀ ਵੱਡੀ ਅਵਸਥਾ ਆਪ ਨੇ ਕਿਹੜੇ ਅਨੰਦ ਮਾਣਦਿਆਂ ਪ੍ਰਾਪਤ ਕੀਤੀ। ਸਾਡੇ ਵਾਸਤੇ ਜੋ ਘੋਰ ਤਪਸਿਆ ਆਪ ਨੇ ਕੀਤੀ ਇਸ ਦੇ ਵਿਪਰੀਤ ਆਪ ਧੁਰ ਤੋਂ ਪੂਰੇ ਹੀ ਭੇਜੇ ਹੋਏ ਸਨ ਕਿਉਂਕਿ ਉਨ੍ਹਾਂ ਦਾ ਇਹ ਕਹਿਣਾ ਕਿ ਅਸੀਂ ਉਨ੍ਹਾਂ ਸਵੱਛ ਥਾਵਾਂ ਉਪਰ ਪਹੁੰਚਦੇ ਹੀ ਆਪਣੇ ਵਿਚ ਕੁਝ ਅਜਿਹਾ ਪਰਿਵਰਤਨ ਮਹਿਸੂਸ ਕਰਿਆ ਕਰਦੇ ਸਾਂ ਜਿਸ ਤੋਂ ਅਸੀਂ ਆਪਣਾ ਆਪਾ ਪੂਰੀ ਤਰ੍ਹਾਂ ਭੁੱਲ ਜਾਂਦੇ ਸੀ ਅਤੇ ਪਿਛੇ ਰਹਿ ਜਾਂਦਾ ਸੀ ਮਹਾਨ ਆਪਾ ਜਿਸ ਵਿਚ ਮੈਂ ਤੇ ਤੂੰ ਦੀ ਕੋਈ ਵੀ ਗੁੰਜਾਇਸ਼ ਨਹੀਂ ਹੋਇਆ ਕਰਦੀ। ਇਹ ਅਨੁਭਵ ਉਮਰਾਂ ਭਰ ਤਪ ਕਰਨ ਵਾਲੇ ਯੋਗੀਆਂ ਨੂੰ, ਦਿਨ ਰਾਤ ਲਾਇਬ੍ਰੇਰੀਆਂ ਵਿਚ ਪੁਸਤਕਾਂ ਪੜ੍ਹਨ ਵਾਲੇ ਖੋਜੀਆਂ ਨੂੰ ਅਤੇ ਸਰੀਰ ਰੂਪੀ ਬਰਮੀ ਨੂੰ ਤਪਾਂ ਨਾਲ ਖੀਣ ਕਰਨ ਵਾਲੇ ਤਪੀਆਂ ਨੂੰ ਪ੍ਰਾਪਤ ਨਹੀਂ ਹੋਇਆ ਕਰਦਾ। ਕਿੱਡੀ ਵੱਡੀ ਹਸਤੀ ਸੀ ਸੰਤ ਮਹਾਰਾਜ ਜੀ ਦੀ ਜਿਸ ਨੂੰ ਵਿਰਲੇ ਹੀ ਪੁਰਸ਼ਾਂ

ਨੇ ਪਛਾਣਿਆ ਤੇ ਉਨ੍ਹਾਂ ਦੀ ਸੰਗਤ ਦਾ ਅਤੇ ਉਨ੍ਹਾਂ ਦੀ ਰਹਿਮਤ ਦਾ ਅਨੰਦ ਮਾਣਿਆ। ਹੁਣ ਤਾਂ ਸਾਡੇ ਪਾਸ ਉਸ ਮਹਾਨ ਅਨੰਦ ਦੀ ਯਾਦ ਦੀ ਸੰਗੀਤਕ ਧੁਨ ਹੀ ਬਾਕੀ ਹੈ। ਜਿਹੜੇ ਪ੍ਰੇਮੀ ਦਿਨ ਰਾਤ ਉਨ੍ਹਾਂ ਦੀ ਛੋਹ ਪ੍ਰਾਪਤ ਕਰਦੇ ਸਨ ਮੈਂ ਉਨ੍ਹਾਂ ਨੂੰ ਨਮਸ਼ਕਾਰ ਕਰਦਾ ਹਾਂ। ਚਾਹੇ ਉਹ ਆਪਣੀ ਅਵਸਥਾ ਨਹੀਂ ਦਸ ਸਕਦੇ ਪਰ ਉਹ ਆਪਣੀ ਅਵਸਥਾ ਨੂੰ ਪਵਿੱਤਰ, ਬੇਦਾਗ ਰੱਖ ਕੇ ਆਪਣੇ ਜੀਵਨ ਦੇ ਪ੍ਰਚਾਰ ਰਾਹੀਂ ਹੀ ਬਹੁਤ ਸਾਰਿਆਂ ਨੂੰ ਪ੍ਰੇਰਨਾ ਦੇ ਰਹੇ ਹਨ।

ਅਗਲੇ ਸਾਲ ਵਿਸਾਖ ਦੇ ਮਹੀਨੇ ਦਫਤਰੀ ਵਾਲੇ ਸਰਦਾਰਾਂ ਦਾ ਪਰਿਵਾਰ ਆਇਆ ਅਤੇ ਮਹਾਰਾਜ ਜੀ ਨੂੰ ਬੇਨਤੀ ਕੀਤੀ ਕਿ ਮਨਸੂਰੀ ਦੇ ਪਹਾੜਾਂ ਨਾਲੋਂ ਵੀ ਸ਼ਿਮਲੇ ਦੀ ਯਾਤਰਾ ਆਪ ਨੂੰ ਬਹੁਤ ਅਨੰਦਿਤ ਕਰੇਗੀ। ਸ਼ਿਮਲੇ ਤੋਂ ਅੱਗੇ ਹਾਟੂ ਦੀ ਪਹਾੜੀ ਆਉਂਦੀ ਹੈ ਉਥੇ ਹਰ ਮੌਸਮ ਵਿਚ ਫੁਲ ਖਿੜੇ ਰਹਿੰਦੇ ਹਨ, ਜਿਥੇ ਉਹ ਮਹਿਕਾਂ ਦੇ ਨਾਲ ਆਪਣੀ ਹੋਂਦ ਪ੍ਰਗਟ ਕਰਦੇ ਹਨ ਉਥੇ ਉਨ੍ਹਾਂ ਦਾ ਰੂਪ ਮਸਤੀਆਂ ਪ੍ਰਦਾਨ ਕਰਦਾ ਹੈ। ਮਹਾਰਾਜ ਜੀ! ਉਥੇ ਨਿਰਮਲ ਜਲ ਦੇ ਚਸ਼ਮੇ ਸੰਗੀਤਕ ਧੁਨੀਆਂ ਦਿੰਦੇ ਬਹਿ ਰਹੇ ਹਨ। ਬਹੁਤ ਸਾਰੇ ਮਹਾਂਪੁਰਸ਼ ਘੰਟਿਆ ਬੱਧੀ, ਦਿਨਾਂ ਬੱਧੀ, ਮਹੀਨਿਆਂ ਬੱਧੀ ਇਸ ਅਨੰਦ ਨੂੰ ਛੱਡਣ ਲਈ ਤਿਆਰ ਨਹੀਂ ਹੁੰਦੇ। ਪ੍ਰਸ਼ਾਦ ਪਾਣੀ ਉਨ੍ਹਾਂ ਨੂੰ ਵਾਹਿਗੁਰੂ ਜੀ ਵਲੋਂ ਆਪੇ ਹੀ ਆਉਂਦਾ ਹੈ ਅਤੇ ਕਈ ਪ੍ਰੇਮੀ ਉਨ੍ਹਾਂ ਨੂੰ ਛੋਟੀਆਂ-ਛੋਟੀਆਂ ਕੁਟੀਆ ਵੀ ਬਣਾ ਦਿਆ ਕਰਦੇ ਹਨ।

ਇਸ ਸਮੇਂ ਸੰਤ ਮਹਾਰਾਜ ਜੀ ਦੇ ਸੰਪਰਕ ਵਿਚ ਪਟਿਆਲਾ ਰਿਆਸਤ ਦੇ ਆਫੀਸਰ ਉਨ੍ਹਾਂ ਦੇ ਪਿਆਰ ਵਿਚ ਪਰੋਤੇ ਜਾ ਚੁਕੇ ਸਨ ਉਨ੍ਹਾਂ ਸਾਰਿਆਂ ਨੇ ਪ੍ਰੋਗਰਾਮ ਬਣਾਇਆ ਅਤੇ ਸਾਰੇ ਸ਼ਿਮਲੇ ਪਹੁੰਚ ਗਏ। ਛੋਟੇ ਸ਼ਿਮਲੇ ਕੈਂਥਲ ਹਾਊਸ ਵਿਚ ਇਕ ਕੋਠੀ ਕਿਰਾਏ ਤੇ ਲਈ ਹੋਈ ਸੀ। ਜੋ ਛੋਟੇ ਸ਼ਿਮਲੇ ਤੋਂ ਤਿੰਨ ਚਾਰ ਮੀਲ ਦੀ ਵਿਥ ਤੇ ਸੀ। ਉਥੇ ਹੀ ਜੰਮੂ ਵਾਲੇ ਰਾਜੇ ਦੀਆਂ ਹੋਰ ਕੋਠੀਆਂ ਸਨ। ਉਸ ਪਾਵਨ ਅਸਥਾਨ ਤੇ ਸੰਤ ਮਹਾਰਾਜ ਜੀ ਦੀਵਾਨ ਵੀ ਸਜਾਉਂਦੇ ਰਹੇ। ਆਪ ਦਿਨ ਰਾਤ ਮਹਿਵੀਅਤ ਦੀ ਅਵਸਥਾ ਮਾਣਦੇ ਰਹਿੰਦੇ ਸਨ ਜਿਸ ਨੂੰ ਅਸੀਂ ਲਿਵ ਦੀ ਅਵਸਥਾ ਕਹਿੰਦੇ ਹਾਂ। ਬਹੁਤ ਹੀ ਸੰਕੋਚ ਨਾਲ ਗਿਣਵੇਂ ਮਿਣਵੇਂ ਹੀ ਬਚਨ ਕਰਿਆ ਕਰਦੇ ਸਨ। ਬਾਕੀ ਦਾ ਸਾਰਾ ਸਮਾਂ ਅੰਤਰਮੁਖ ਹੋ ਕੇ ਹੀ ਲੰਘਾਇਆ ਕਰਦੇ ਸਨ ਅਤੇ 'ਘਟ ਘਟ ਮਹਿ ਹਰਿ ਜੀਓ ਬਸਹਿ' ਦਾ ਪ੍ਰਤੱਖ ਅਨੁਭਵ ਸਾਰੀਆਂ ਤ੍ਰਿਕੁਟੀਆਂ ਤੋਂ ਉਪਰ ਹੋ ਕੇ ਆਪ ਦੇ ਅਨੁਭਵ ਵਿਚ ਨਿਵਾਸ ਕਰਿਆ ਕਰਦਾ ਸੀ। ਗੁਰੂ ਮਹਾਰਾਜ ਜੀ ਇਕ ਥਾਂ ਸੰਕੇਤ ਦਿੰਦੇ ਹਨ -

***ਜਲ ਤੇ ਊਠਹਿ ਅਨਿਕ ਤਰੰਗਾ॥***
***ਕਨਿਕ ਭੂਖਨ ਕੀਨੇ ਬਹੁ ਰੰਗਾ॥***
***ਬੀਜੁ ਬੀਜਿ ਦੇਖਿਓ ਬਹੁ ਪਰਕਾਰਾ॥***
***ਫਲ ਪਾਕੇ ਤੇ ਏਕੰਕਾਰਾ॥*** ***ਪੰਨਾ - 736***

ਜਲ ਵਿਚੋਂ ਅਨੇਕਾਂ ਤਰੰਗਾਂ ਉਠਦੀਆਂ ਹਨ ਅਤੇ ਆਪਣੇ ਕੰਢੇ ਨਾਲ ਛੋਹ ਕੇ ਪਾਣੀ ਵਿਚ ਫੇਰ ਲੀਨ ਹੋ ਜਾਂਦੀਆਂ ਹਨ। ਇਸੇ ਤਰ੍ਹਾਂ ਸੋਨੇ ਦੇ ਅਨੇਕ ਗਹਿਣੇ ਬਣਦੇ ਹਨ ਪਰ ਜਦੋਂ ਉਨ੍ਹਾਂ ਨੂੰ ਕੁਠਾਲੀ ਵਿਚ ਢਾਲਿਆ ਜਾਵੇ ਫੇਰ ਵੀ ਉਹ ਸੋਨਾ ਹੀ ਨਜ਼ਰ ਆਉਂਦਾ ਹੈ। ਇਸੇ ਤਰ੍ਹਾਂ ਬੀਜ ਦਰਖਤ ਬਣ ਕੇ ਉਸ ਸ਼ਕਤੀ ਵਿਚ ਆਉਂਦਾ ਹੈ ਜੋ ਤਣੇ ਵਿਚ ਵਿਦਮਾਨ ਹੁੰਦੀ ਹੈ। ਪੱਤੇ ਤੇ ਫੁਲ ਵੀ ਨਜ਼ਰ ਆਉਂਦੇ ਹਨ ਪਰ ਉਹ ਬੀਜ ਪ੍ਰਤੱਖ ਰੂਪ ਵਿਚ ਫਲ ਵਿਚੋਂ ਹੀ ਪ੍ਰਾਪਤ ਹੁੰਦਾ ਹੈ। ਇਹ ਅਵਸਥਾਵਾਂ ਹਨ ਜਿਨ੍ਹਾਂ ਉਪਰ ਜਗਿਆਸੂ ਸਦਾ ਹੀ ਵਿਚਾਰ ਕਰਦੇ ਰਹਿੰਦੇ ਹਨ। ਆਪ ਇਸ ਅਨੁਭਵ ਦਾ ਜ਼ਿਕਰ ਆਪਣੇ ਦੀਵਾਨਾਂ ਵਿਚ ਕਰਦੇ ਰਹਿੰਦੇ ਸਨ ਅਤੇ ਰੂਪ ਰੰਗ ਤੋਂ ਨਿਆਰੇ ਪ੍ਰਭੂ ਨੂੰ ਚੇਤਨ ਰੂਪ ਵਿਚ ਹਰ ਥਾਂ ਅਨੁਭਵ ਕਰਦੇ ਸਨ। ਮਹਾਂਪੁਰਸ਼ਾਂ ਦੇ ਤੱਤ ਗਿਆਨ ਨੂੰ ਹਿਰਦੇ ਵਿਚ ਸਾਖਸ਼ਾਤ ਕਰਕੇ ਆਤਮ ਚਿੰਤਨ ਰਾਹੀਂ ਪੂਰਨ ਅਨੰਦ ਦੀ ਅਵਸਥਾ ਵਿਚ ਰਹਿੰਦੇ ਸਨ। ਸ਼ਾਇਦ ਹੀ ਉਨ੍ਹਾਂ ਦੀ ਅਵਸਥਾ ਦਾ ਨਾਲ ਜਾਣ ਵਾਲੇ ਪ੍ਰੇਮੀਆਂ ਨੂੰ ਗਹਿਰਾ ਅਨੁਭਵ ਹੋਇਆ ਹੋਵੇ ਉਹ ਉਨ੍ਹਾਂ ਦੇ ਪਿਆਰ ਦੇ ਵਜੂਦ ਨੂੰ ਤਕਦੇ ਰਹਿੰਦੇ ਸਨ। ਇਹ ਅਵਸਥਾ ਕਿਸੇ ਵਿਰਲੇ ਨੂੰ ਹੀ ਸਮਝ ਆਉਂਦੀ ਹੈ। ਮਹਾਂਪੁਰਸ਼ਾਂ ਦਾ ਅਨੁਭਵ ਆ ਜਾਣਾ ਕਿਸੇ ਬਹੁਤ ਵੱਡੇ ਵਿਰਲੇ ਦੇ ਭਾਗ ਵਿਚ ਹੀ ਇਹ ਗੱਲ ਹੋਇਆ ਕਰਦੀ ਹੈ। ਆਪ ਜੀ ਇਥੇ ਛੇ ਮਹੀਨੇ ਵਾਸਤੇ ਠਹਿਰੇ ਰਹੇ ਅਤੇ ਜੋ ਮਹਾਂਪੁਰਸ਼ਾਂ ਨੇ ਉਪਦੇਸ਼ ਛੋਟੀ ਉਮਰ ਵਿਚ ਹੀ ਬਖਸ਼ ਦਿਤਾ ਸੀ ਆਪ ਉਸ ਨੂੰ ਸਾਰੀਆਂ ਤ੍ਰਿਕੁਟੀਆਂ ਤੋਂ ਉਪਰ ਹੋ ਕੇ ਪ੍ਰਤੱਖ ਅਨੁਭਵ ਵਿਚ ਮਾਣ ਰਹੇ ਸਨ। ਆਪ ਦੇ ਉਪਦੇਸ਼ ਦਾਤਾ ਇਕ ਮਹਾਨ ਕਰਮਯੋਗੀ ਸਨ। ਅਜਿਹੇ ਉਪਦੇਸ਼ਾਂ ਦਾ ਜ਼ਿਕਰ ਪਵਿੱਤਰ ਸਾਸ਼ਤਰਾਂ ਵਿਚ ਮਹਾਂਪੁਰਸ਼ਾਂ ਦੇ ਅਨੁਭਵੀ ਬਚਨਾਂ ਵਿਚ ਪ੍ਰਤੱਖ ਰੂਪ ਵਿਚ ਅੰਕਿਤ ਹੈ। ਬਲ ਰਾਜੇ ਬਾਰੇ ਕਿਹਾ ਜਾਂਦਾ ਹੈ ਕਿ ਆਪ ਨੇ ਆਪਣੇ ਪਿਤਾ ਤੋਂ ਬ੍ਰਹਮ ਦਾ ਉਪਦੇਸ਼ ਸਰਵਣ ਕੀਤਾ, ਪਾਤਾਲ ਲੋਕ ਵਿਚ ਬਲਰਾਜਾ ਰਾਜ ਕਰਦਾ ਸੀ, ਉਹ ਤ੍ਰਿਲੋਕੀ ਦੇ ਰਾਜਿਆਂ ਵਾਂਗੂੰ ਬਹੁਤ ਹੀ ਸੁਖ ਮਾਣਦਾ ਸੀ। ਸਾਸ਼ਤਰਾਂ ਦੇ ਮਤ ਅਨੁਸਾਰ ਉਨ੍ਹਾਂ ਨੇ 10 ਕਰੋੜ ਸਾਲ ਤਕ ਰਾਜ ਕੀਤਾ, ਬਹੁਤ ਸਾਰੇ ਜੁਗ-ਜੁਗ ਬਾਰ ਬਾਰ ਬੀਤ ਗਏ। ਚਾਰੋਂ ਯੁੱਗਾਂ ਦੀ ਉਮਰ 43 ਲੱਖ 20 ਹਜ਼ਾਰ ਵਰ੍ਹੇ ਹੁੰਦੀ ਹੈ। ਇਕ ਕਲਪ 4 ਅਰਬ 32 ਕਰੋੜ ਸਾਲ ਦਾ ਹੋਇਆ ਕਰਦਾ ਹੈ। ਉਸ ਦੇ ਰਾਜ ਵਿਚ ਬਹੁਤ ਸਾਰੇ ਜੁਗ ਬੀਤ ਗਏ। ਬਲ ਰਾਜੇ ਦਾ ਪਤਨ ਨਾ ਹੋਇਆ। ਰਾਜਾ ਬਲ ਇਕ ਦਿਨ ਮੇਰੂ ਪਰਬਤ ਦੀ ਚੋਟੀ ਤੇ ਮਣੀਆਂ ਤੇ ਰਤਨਾਂ ਨਾਲ ਬਣੇ ਆਪਣੇ ਵਿਸ਼ਾਲ ਭਵਨ ਵਿਚੋਂ ਦੂਰ ਤਕ ਦੇਖ ਰਹੇ ਸਨ ਅਤੇ ਉਹ ਸੰਸਾਰ ਦੀ ਸਥਿਤੀ ਉਪਰ ਵਿਚਾਰ ਕਰਨ ਲਗ ਗਏ ਕਿ ਮੈਂ ਕੌਣ ਹਾਂ, ਕਿਥੋਂ ਆਇਆ ਹਾਂ ਤੇ ਮੇਰਾ ਵਜੂਦ ਕੀ ਹੈ। ਉਨ੍ਹਾਂ ਦੇ ਸਾਮ੍ਹਣੇ ਕਾਲ ਦੀ ਕ੍ਰਿਆ ਪ੍ਰਤੱਖ ਹੋ ਕੇ ਦਿਸਣ ਲੱਗੀ ਕਿ ਸੰਸਾਰ ਦੀ ਕ੍ਰਿਆ, ਆਪਣਾ ਸਮਾਂ ਚਾਹੇ ਲੱਖਾਂ ਸਾਲਾਂ ਦਾ ਹੈ ਚਾਹੇ ਕ੍ਰੋੜਾਂ ਸਾਲਾਂ ਦਾ ਹੋਵੇ, ਕੱਟ ਕੇ ਕਾਲ ਦੀ ਬੁਰਕੀ ਬਣ ਜਾਂਦਾ ਹੈ। ਉਹ ਸੋਚ ਰਹੇ ਸਨ ਕਿ ਉਹ ਕਿਹੜੀ ਗੱਲ ਹੋ ਸਕਦੀ ਹੈ ਜਿਸ ਦੇ ਪ੍ਰਾਪਤ ਹੋ ਜਾਣ ਤੇ ਦੂਸਰਾ ਕੁਛ ਪਾਉਣਾ ਜਾਂ ਕਰਨਾ ਬਾਕੀ ਨਾ ਰਹਿ ਜਾਏ, ਉਸ ਪ੍ਰਮਾਤਮਾ ਪ੍ਰਾਪਤੀ ਰੂਪ ਫਲ ਨੂੰ ਮੈਂ ਨਹੀਂ ਦੇਖ ਸਕਦਾ। ਜਿਨ੍ਹਾਂ ਭੋਗਾਂ ਨੂੰ ਮੈਂ ਮਾਣ ਰਿਹਾ ਹਾਂ ਇਹ ਛਿਨ ਭੰਗਰ ਹਨ, ਕਾਲ ਦੇ ਅਧੀਨ ਹਨ। ਸਮਾਂ ਪਾ ਕੇ ਇਹ ਆਪੇ ਹੀ ਛੁਟ ਜਾਂਦੇ ਹਨ। ਮਨ ਹੀ ਮਨ ਵਿਚ ਇਹ ਵਿਚਾਰ ਕਰਦੇ ਰਹੇ ਕਿ ਇਹ ਸਾਰੇ ਸੁਖ, ਛਿਨਭੰਗਰ ਹਨ। ਕੀ ਕੋਈ ਸੰਸਾਰ ਵਿਚ ਐਸੀ ਅਵਸਥਾ

ਵੀ ਹੈ ਜੋ ਸਦੀਵੀ ਕਾਲ ਰਹਿਤ ਹੋਵੇ, ਉਨ੍ਹਾਂ ਨੇ ਆਪਣੇ ਪਿਤਾ ਵਿਰੋਚਨ ਨੂੰ ਪੁਛਿਆ ਕਿ ਪਿਤਾ ਜੀ! ਕੀ ਤੁਸੀਂ ਮੈਨੂੰ ਦਸ ਸਕਦੇ ਹੋਂ ਕਿ ਜਿਥੇ ਸਾਰੇ ਦੁਖਾਂ ਸੁਖਾਂ ਨਾਲ ਸਬੰਧ ਰੱਖਣ ਵਾਲੇ ਭਰਮ ਸ਼ਾਂਤ ਹੋ ਜਾਂਦੇ ਹਨ, ਉਹ ਸੰਸਾਰ ਦੀ ਕਿਹੜੀ ਸੀਮਾ ਹੈ? ਮਨ ਦਾ ਮੋਹ ਕਿਥੇ ਖਤਮ ਹੁੰਦਾ ਹੈ? ਸਮੱਸਤ ਵਾਸ਼ਨਾਵਾਂ ਦਾ ਕਿਥੇ ਜਾ ਕੇ ਅਭਾਵ ਹੁੰਦਾ ਹੈ? ਸਦਾ ਲਈ ਅਟੱਲ ਵਿਸ਼ਰਾਮ ਕਿਥੇ ਜਾ ਕੇ ਪ੍ਰਾਪਤ ਹੁੰਦਾ ਹੈ? ਬੇਨਤੀ ਕੀਤੀ ਕਿ ਹੇ ਪਰਮ ਪੂਜ ਪਿਤਾ ਜੀ! ਅਬਿਨਾਸ਼ੀ ਅਨੰਦ ਨਾਲ ਪਰਮ ਸੁੰਦਰ ਕਿਸੀ ਐਸੇ ਪਰਮ ਪਦ ਦੀ ਮੈਨੂੰ ਜਾਣਕਾਰੀ ਕਰਾਓ ਜਿਥੇ ਸਥਿਤ ਹੋ ਕੇ ਮੈਂ ਸਦਾ ਲਈ ਪਰਮ ਸ਼ਾਂਤੀ ਪ੍ਰਾਪਤ ਕਰ ਲਵਾਂ। ਇਹ ਬੇਨਤੀ ਸੁਣ ਕੇ ਵਿਰੋਚਨ ਕਹਿਣ ਲੱਗੇ, ਪੁੱਤਰ! ਮਨੁੱਖ ਤੋਂ ਲੈ ਕੇ ਬ੍ਰਹਮ ਪਦ ਤਕ ਸੰਪੂਰਨ ਪਦਾਂ ਦਾ ਅਤਿਕ੍ਰਮਣ ਕਰਨ ਵਾਲਾ ਜੋ ਮਨ, ਬੁੱਧੀ, ਇੰਦ੍ਰੀਆਂ ਅਤੇ ਸਰੀਰ ਦਾ ਸਵਾਮੀ ਸ਼ੁਧ ਆਤਮਾ ਹੈ, ਉਹ ਇਕ ਰਾਜੇ ਦੇ ਸਮਾਨ ਹੈ। ਉਸ ਨੇ ਬੁੱਧੀ ਸਹਿਤ ਮਨ ਨੂੰ ਆਪਣਾ ਮੰਤਰੀ ਬਣਾਇਆ ਹੋਇਆ ਹੈ। ਜੋ ਆਪਣੇ ਸਵਾਮੀ ਤੋਂ ਬਾਗੀ ਹੋ ਕੇ ਦੁਖਾਂ ਸੁਖਾਂ ਵਿਚ ਭ੍ਰਮਣ ਕਰ ਰਿਹਾ ਹੈ। ਜੇ ਇਸ ਨੂੰ ਜਿੱਤ ਲਿਆ ਜਾਵੇ ਤਾਂ ਪਰਮ ਸੁਖ ਦੀ ਪ੍ਰਾਪਤੀ ਹੋ ਜਾਂਦੀ ਹੈ। ਪਰੰਤੂ ਇਸ ਮੰਤਰੀ ਨੂੰ ਜਿਤਣਾ ਅਤਿ ਕਠਨ ਹੈ, ਉਹ ਕਿਸੇ ਬਲ ਨਾਲ ਨਹੀਂ ਜਿਤਿਆ ਜਾਂਦਾ। ਉਹ ਸਮਰੱਥ ਗੁਰੂ ਤੋਂ ਜੁਗਤੀ ਪ੍ਰਾਪਤ ਕਰਕੇ ਆਤਮਾ ਨੂੰ ਸਾਖਸ਼ਾਤ ਕਰਕੇ ਜਿਤਿਆ ਜਾਂਦਾ ਹੈ। ਇਸ ਮੰਤਰੀ ਦਾ ਅੰਤਸ਼ਕਰਣ ਵਿਚ ਨਿਵਾਸ ਹੈ। ਉਸ ਵੇਲੇ ਬਲ ਨੇ ਕਿਹਾ ਕਿ ਹੇ ਭਗਵਾਨ! ਇਸ ਆਕੀ ਹੋ ਚੁੱਕੇ ਮੰਤਰੀ ਉਤੇ ਆਕਰਮਣ ਕਰਨ ਲਈ ਕੀ ਜੁਗਤ ਹੈ ਜਿਸ ਨਾਲ ਇਸ ਨੂੰ ਜਿੱਤ ਲਿਆ ਜਾਵੇ। ਮੈਨੂੰ ਉਹ ਉਪਾਓ ਦੱਸੋ ਜਿਸ ਨੂੰ ਕਰਕੇ ਮੈਂ ਇਸ ਭਿਅੰਕਰ ਮਨ ਉਪਰ ਵਿਜੈ ਪ੍ਰਾਪਤ ਕਰ ਸਕਾਂ?

ਵਿਰੋਚਨ ਨੇ ਕਿਹਾ, "ਬੇਟਾ! ਵਿਸ਼ਿਆਂ ਦੇ ਪ੍ਰਤੀ ਜਿਹੜਾ ਅਤਿਅੰਤ ਬੈਰਾਗ ਹੈ ਉਹ ਮਨ ਉਪਰ ਵਿਜੈ ਪਾਉਣ ਲਈ ਉਤਮ ਜੁਗਤੀ ਹੈ ਜਿਸ ਨਾਲ ਮਨ ਰੂਪੀ ਗਜਰਾਜ ਦਾ ਸ਼ੀਘਰ ਹੀ ਦਮਨ ਕੀਤਾ ਜਾ ਸਕਦਾ ਹੈ। ਬੇਟਾ! ਇਹ ਜੁਗਤੀ ਅਤਿਅੰਤ ਦੁਲਭ ਅਤੇ ਪ੍ਰਮ ਸੁਲਭ ਵੀ ਹੈ। ਇਸ ਜੁਗਤੀ ਉਪਰ ਅਭਿਆਸ ਕੀਤਾ ਜਾਵੇ ਤਾਂ ਮਨ ਨੂੰ ਜਿਤਿਆ ਜਾ ਸਕਦਾ ਹੈ। ਜੇ ਅਭਿਆਸ ਨਾ ਕੀਤਾ ਜਾਵੇ ਤਾਂ ਕੁਝ ਵੀ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਵਿਸ਼ਿਆਂ ਤੋਂ ਵਿਰਕੱਤ ਹੋਣ ਦਾ ਲਗਾਤਾਰ ਅਭਿਆਸ ਹੀ ਇਸ ਅਵਸਥਾ ਨੂੰ ਪ੍ਰਾਪਤ ਕਰਨ ਦਾ ਹੇਤੂ ਹੈ। ਐਉਂ ਸਮਝ ਲਓ ਜਿਵੇਂ ਇਕ ਵੇਲ ਲੱਗੀ ਹੋਈ ਹੈ। ਜੇ ਉਸ ਦੀਆਂ ਜੜ੍ਹਾਂ ਵਿਚ ਘਾਹ ਫੂਸ ਕੱਢਦੇ ਰਹੀਏ ਅਤੇ ਸਮੇਂ-ਸਮੇਂ ਸਿਰ ਉਸ ਨੂੰ ਜਲ ਦਿੰਦੇ ਰਹੀਏ ਤਾਂ ਉਹ ਲਹਿਲਹਾਉਣ ਲਗ ਜਾਂਦੀ ਹੈ। ਇਸੇ ਤਰ੍ਹਾਂ ਜੇ ਵਿਅਕਤੀ ਲਗਾਤਾਰ ਆਤਮ ਚਿੰਤਨ ਦਾ ਅਭਿਆਸ ਕਰਦਾ ਰਹੇ ਤਾਂ ਸਪਸ਼ਟਤਾ ਪ੍ਰਾਪਤ ਹੋ ਜਾਂਦੀ ਹੈ। ਪੁੱਤਰ! ਜਿਵੇਂ ਬੀਜ ਤੋਂ ਬਿਨਾਂ ਧਾਨ ਪ੍ਰਾਪਤ ਨਹੀਂ ਹੁੰਦਾ, ਇਵੇਂ ਅਭਿਆਸ ਤੋਂ ਬਿਨਾਂ ਭਾਵੇਂ ਪੜ੍ਹ-ਪੜ੍ਹ ਕੇ ਕਿੰਨਾ ਜ਼ੋਰ ਲਾ ਲਵੇ, ਇਸ ਆਕੀ ਮਨ ਨੂੰ ਜਿਤਿਆ ਨਹੀਂ ਜਾ ਸਕਦਾ। ਸੰਸਾਰ ਰੂਪੀ ਖੱਡੇ ਵਿਚ ਨਿਵਾਸ ਕਰਨ ਵਾਲੇ ਜੀਵ ਉਦੋਂ ਤਕ ਦੁਖਾਂ ਵਿਚ ਭਟਕਦੇ ਹਨ ਜਦੋਂ ਤਕ ਉਨ੍ਹਾਂ ਨੂੰ ਵਿਸ਼ਿਆਂ ਤੋਂ ਬੈਰਾਗ ਨਹੀਂ ਹੋ ਜਾਂਦਾ। ਜਿਵੇਂ ਕਿ ਅਤਿਅੰਤ ਬਲਵਾਨ ਦੇਹ ਵਾਲਾ ਪੁਰਸ਼ ਵੀ ਜੇਕਰ ਪੈਦਲ ਚਲ ਕੇ ਨਾ ਜਾਵੇ ਤਾਂ ਉਹ ਕਿਸੇ ਦੇਸ਼ ਵਿਚ ਨਹੀਂ ਪਹੁੰਚ ਸਕਿਆ ਕਰਦਾ। ਜਦੋਂ ਤਕ ਜਗਿਆਸੂ ਨੂੰ ਵਿਸ਼ਿਆਂ ਤੋਂ ਬੈਰਾਗ ਨਹੀਂ ਹੋ ਜਾਂਦਾ ਉਹ ਕੁਝ ਵੀ ਪ੍ਰਾਪਤ ਨਹੀਂ ਕਰਦਾ। ਇਸ ਕਰਕੇ ਦੇਹਧਾਰੀ ਮਨੁੱਖਾਂ ਨੂੰ ਚਾਹੀਦਾ ਹੈ ਕਿ ਉਹ ਜੀਵਨ ਮੁਕਤੀ ਦੀ ਪ੍ਰਾਪਤੀ ਲਈ ਆਤਮ ਚਿੰਤਨ ਦਾ ਅਭਿਆਸ ਕਰਨ ਅਤੇ ਭੋਗਾਂ ਤੋਂ ਪੂਰੀ ਤਰ੍ਹਾਂ ਨਾਲ ਵਿਰੱਕਤ ਹੋ ਕੇ ਆਤਮ ਪਦ ਦੀ ਪ੍ਰਾਪਤੀ ਲਈ ਯਤਨ ਕਰਨ। ਜਿਵੇਂ ਵੇਲ ਦੀ ਸੰਭਾਲ ਲਈ ਪਾਣੀ ਦੇ ਕੇ, ਗੁਡਾਈ ਕਰਕੇ ਵਧਾਇਆ ਜਾਂਦਾ ਹੈ, ਇਸ ਤਰ੍ਹਾਂ ਵੇਲ ਵਾਂਗ ਹੀ ਬਿਰਤੀ ਆਪਣੇ ਲਕਸ਼ ਵਲ ਚੜ੍ਹਾਈ ਕਰਦੀ ਹੈ, ਇਸ ਤੋਂ ਬਿਨਾਂ ਦੂਸਰਾ ਸਾਧਨ ਹੋਰ ਕੋਈ ਨਹੀਂ ਹੈ। ਸੰਸਾਰ ਵਿਚ ਪ੍ਰਮੇਸ਼ਰ ਦੀ ਚਰਚਾ ਬਹੁਤ ਕੀਤੀ ਜਾਂਦੀ ਹੈ ਪਰੰਤੂ ਇਹ ਨਹੀਂ ਹੋ ਸਕਦਾ ਕਿ ਚੇਤਨ ਪ੍ਰਭੂ ਕੋਈ ਦੇਹ ਧਾਰ ਕੇ ਕਿਸੇ ਥਾਂ ਬੈਠਾ ਹੋਵੇ, ਪ੍ਰਾਲਬਧ ਉਪਰ ਸ਼ਾਕਰ ਹੋ ਕੇ ਪ੍ਰਭੂ ਦੀ ਪ੍ਰਾਪਤੀ ਨਹੀਂ ਹੋਇਆ ਕਰਦੀ, ਇਥੇ ਪੁਰਸ਼ਾਰਥ ਦੀ ਲੋੜ ਪੈਂਦੀ ਹੈ। ਭੋਗਾਂ ਦੇ ਬਲ ਨਾਲ ਭੋਗਾਂ ਦੀ ਰੁਚੀ ਪ੍ਰਾਪਤ ਅਤੇ ਅਪ੍ਰਾਪਤ ਹੁੰਦੀ ਹੈ ਪਰ ਆਤਮ ਮਾਰਗ ਵਿਚ ਪੁਰਸ਼ਾਰਥ ਸਭ ਤੋਂ ਉਤਮ ਹੈ। ਆਤਮ ਚਿੰਤਨ ਕਰਨਾ ਅਤੇ ਵਿਸ਼ਿਆਂ ਤੋਂ ਬੈਰਾਗ ਧਾਰਨ ਕਰਨਾ।

ਬੇਟਾ! ਇਸ ਜੁਗਤ ਵਿਚ ਪੁਰਸ਼ਾਰਥ ਤੋਂ ਬਗੈਰ ਦੂਸਰਾ ਕੁਝ ਵੀ ਨਹੀਂ। ਅਤਿ ਉਤਮ ਪੁਰਸ਼ਾਰਥ ਦਾ ਆਸਰਾ ਲੈ ਕੇ ਭੋਗਾਂ ਵਲੋਂ ਬੈਰਾਗ ਪ੍ਰਾਪਤ ਕਰੇ। ਜਦੋਂ ਤਕ ਭੋਗਾਂ ਤੋਂ ਬੈਰਾਗ ਪ੍ਰਾਪਤ ਨਹੀਂ ਹੁੰਦਾ ਉਦੋਂ ਤਕ ਸੰਸਾਰ ਦੇ ਬੰਧਨਾਂ ਦਾ ਨਾਸ਼ ਨਹੀਂ ਹੁੰਦਾ। ਉਦੋਂ ਤਕ ਵਿਜੈਦਾਇਕ ਪਰਮ ਅਨੰਦ ਦੀ ਪ੍ਰਾਪਤੀ ਨਹੀਂ ਹੁੰਦੀ। ਜਦੋਂ ਤਕ ਮੋਹ ਵਿਚ ਪਾਉਣ ਵਾਲੀ ਵਿਸ਼ੇ ਖਿੱਚ ਬਣੀ ਹੋਈ ਹੈ, ਉਦੋਂ ਤਕ ਇਸ ਦੀ ਅਵਸਥਾ ਪੀਂਘ ਦੇ ਝੂਟਣ ਵਾਂਗੂੰ ਰਹਿੰਦੀ ਹੈ ਅਤੇ ਜੀਵ ਸੰਸਾਰ ਵਿਚ ਭਟਕਦਾ ਰਹਿੰਦਾ ਹੈ।

ਪੁੱਤਰ! ਅਭਿਆਸ ਤੋਂ ਬਿਨਾਂ ਵਿਸ਼ੇ ਭੋਗ ਰੂਪੀ, ਸੱਪਾਂ ਦੀਆਂ ਦੁਖ ਦੇਣ ਵਾਲੀਆਂ ਇਛਾਵਾਂ ਕਦੇ ਵੀ ਦੂਰ ਨਹੀਂ ਹੁੰਦੀਆਂ।" ਬਲ ਨੇ ਕਿਹਾ ਕਿ ਪਿਤਾ ਜੀ! ਵਿਸ਼ਿਆਂ ਵਲੋਂ ਜੋ ਬੈਰਾਗ ਹੈ ਇਹ ਜੀਵ ਦੇ ਅੰਤਸ਼ਕਰਣ ਵਿਚ ਕਿਵੇਂ ਦ੍ਰਿੜ੍ਹਤਾਪੂਰਵਕ ਸਥਿਤ ਹੁੰਦਾ ਹੈ? ਵਿਰੋਚਨ ਨੇ ਕਿਹਾ, "ਬੇਟਾ! ਜਿਵੇਂ ਵੇਲ ਬਾਹਰ ਵਧਦੀ ਹੈ ਇਸੇ ਤਰ੍ਹਾਂ ਨਾਲ ਅੰਤਸ਼ਕਰਣ ਵਿਚ ਵਿਸ਼ੇ ਭੋਗਾਂ ਦੇ ਫਲ ਨੂੰ ਪ੍ਰਾਪਤ ਕਰਨ ਵਾਲੀ ਇਛਿਆ ਪੈਦਾ ਹੁੰਦੀ ਹੈ। ਜਦੋਂ ਆਤਮ ਸਾਖਸ਼ਾਤਕਾਰ ਹੋ ਜਾਂਦਾ ਹੈ ਤਾਂ ਵਿਸ਼ਿਆਂ ਦੇ ਵਿਚ ਰਾਗ ਨਹੀਂ ਰਿਹਾ ਕਰਦਾ, ਮਨ ਉਪਰਾਮ ਹੋ ਜਾਇਆ ਕਰਦਾ ਹੈ ਅਤੇ ਅਤਿਅੰਤ ਅਭਾਵ ਹੋ ਜਾਇਆ ਕਰਦਾ ਹੈ। ਇਸ ਕਰਕੇ ਜਗਿਆਸੂ ਨੂੰ ਲੋੜ ਹੈ ਕਿ ਉਹ ਆਪਣੀ ਪਵਿੱਤਰ ਤੇ ਤੀਖਣ ਬੁਧੀ ਦੇ ਦੁਆਰਾ ਅਤਿ ਉਤਮ ਵਿਵੇਕ ਵਿਚਾਰ ਨਾਲ ਪਾਰਬ੍ਰਹਮ ਪਰਮੇਸ਼ਰ ਦਾ ਸਾਖਸ਼ਾਤਕਾਰ ਕਰੇ, ਨਾਲ ਹੀ ਵਿਸ਼ਿਆਂ ਦੀ ਖਿੱਚ ਤੋਂ ਪੂਰੀ ਤਰ੍ਹਾਂ ਰਹਿਤ ਹੋ ਜਾਵੇ। ਪਵਿੱਤਰ ਬੁੱਧੀ ਵਾਲਾ ਪੁਰਸ਼ ਹੀ ਵਿਸ਼ਿਆਂ ਤੋਂ ਰਹਿਤ ਹੋਇਆ ਕਰਦਾ ਹੈ, ਤੀਖਸ਼ਣ ਬੁੱਧੀ ਵਾਲਾ ਪੁਰਸ਼ ਆਪਣੇ ਮਨ ਵਿਚ ਆਪਣੇ ਚਿੱਤ ਨੂੰ ਬੈਰਾਗ ਪੂਰਵਕ ਪ੍ਰਮਾਰਥਕ ਸਾਧਨ ਰੂਪ ਸਤਿ ਸਾਸ਼ਤਰ ਵਿਚ ਲੀਨ ਕਰੇ, ਫੇਰ ਜੋ ਬਚਨ ਸਤਿ ਸਾਸ਼ਤਰ, ਗੁਰੂ ਦੇ ਮੁਖਾਰਬਿੰਦ ਤੋਂ ਸਰਵਣ ਕੀਤੇ ਹਨ ਇਕਾਂਤ

ਗੁਰੂ ਸਾਹਿਬ ਤਾਂ ਬਾਰ-ਬਾਰ ਕਹੀ ਜਾਂਦੇ ਨੇ ਪਰ ਅਸੀਂ ਪੜ੍ਹ ਕੇ ਅਰਥ ਕਰਕੇ ਹਟ ਜਾਂਦੇ ਹਾਂ। ਇਸ ਨੂੰ serious thought (ਗੰਭੀਰ ਸੋਚ) ਨਹੀਂ ਦਿੰਦੇ ਕਿ ਮੈਂ ਤਾਂ ਆਤਮ ਸਰੂਪ ਹਾਂ, ਜੋਤ ਸਰੂਪ ਹਾਂ। ਤੂੰ ਆਪਣੇ ਜੀਵ ਤੇ ਦਇਆ ਕਰ, ਸੰਸਾਰ ਦੇ ਅੰਦਰ ਦਇਆ ਕਮਾ। ਜਦੋਂ ਤੂੰ ਇਸ ਤਰ੍ਹਾਂ ਕਰੇਂਗਾ, ਫੇਰ ਤੈਨੂੰ ਕੁਝ ਕਰਮ ਕਰਨੇ ਪੈਣਗੇ। ਮਹਾਂਪੁਰਸ਼ਾਂ ਤੋਂ ਸੱਚੀ ਸਿਖਿਆ ਸੁਣੇਂਗਾ, ਫੇਰ ਉਸ ਨੂੰ ਮੰਨੇਂਗਾ, ਫੇਰ ਉਹਦਾ ਨਿਧਿਆਸਣ ਕਰੇਂਗਾ, ਫੇਰ ਤੂੰ ਆਪਣੇ ਸਵੈ ਸਰੂਪ ਦਾ ਅਭਿਆਸ ਕਰੇਂਗਾ। ਸਤਿਗੁਰੂ ਦਾ ਉਪਦੇਸ਼ ਸੁਣਨ ਤੋਂ ਬਾਅਦ ਤੈਨੂੰ ਆਤਮ ਤੀਰਥ ਦਾ ਨਿਵਾਸ ਮਿਲ ਜਾਵੇਗਾ –

***ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥***
***ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ॥***

***ਪੰਨਾ – 468***

ਬੁੱਧੂ ਸ਼ਾਹ! ਜਦੋਂ ਤੈਨੂੰ ਸੱਚ ਦੀ ਪ੍ਰਾਪਤੀ ਹੋ ਗਈ, ਉਦੋਂ ਤੇਰੇ ਅੰਦਰੋਂ ਸਾਰੇ ਵਿਕਾਰ ਨਿਕਲ ਜਾਣਗੇ –

***ਧਾਰਨਾ – ਪਾਪ ਕੱਢੇ ਧੋਏ ਜੀ,***
***ਸੱਚ ਸਭਨਾ ਹੋਏ ਦਾਰੂ – 2, 2.***
***ਸਚ ਸਭਨਾ ਹੋਇ ਦਾਰੂ.........2, 2.***
***ਪਾਪ ਕੱਢੇ ਧੋਏ ਜੀ,.......2***

***ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥***
***ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥***

***ਪੰਨਾ – 468***

ਬੁੱਧੂਸ਼ਾਹ! ਕੂੜ ਦੀਆਂ ਜਿਹੜੀਆਂ ਤੂੰ ਗੰਢਾਂ ਬੰਨ੍ਹ ਰਿਹਾ ਹੈਂ – ਮੈਂ ਐਨੀ ਤਪਸਿਆ ਕੀਤੀ, ਮੇਰੇ ਐਨੇ ਚੇਲੇ, ਮੇਰਾ ਐਨਾ ਵੱਡਾ ਆਸ਼ਰਮ, ਐਨਾ ਵੱਡਾ ਮੇਰਾ ਲੰਗਰ ਚਲਦਾ ਹੈ, ਐਨੇ ਲੋਕ ਮੈਨੂੰ ਮੰਨਦੇ ਨੇ, ਮੇਰੇ ਅੰਦਰ ਵਾਕ ਸਿੱਧੀ ਹੈ, ਪ੍ਰੇਰਨਾ ਸ਼ਕਤੀ ਹੈ, ਅੰਤਰਜਾਮਤਾ ਹੈ, ਰਿਧੀਆਂ ਸਿਧੀਆਂ ਮੇਰੇ ਅੱਗੇ ਪਿਛੇ ਕੰਮ ਕਰਦੀਆਂ ਫਿਰਦੀਆਂ ਨੇ; ਇਹ ਕਿਉਂ ਕੰਧਾਂ ਬਣਾਈ ਜਾ ਰਿਹਾ ਹੈਂ। ਇਹ ਤਾਂ ਸਾਰਾ ਸੰਸਾਰ ਹੀ ਕੂੜ ਹੈ, ਜਿੰਨਾਂ ਵੀ ਨਜ਼ਰ ਆਉਂਦਾ ਹੈ ਜਿਸ ਦਾ ਨਾਮ ਹੈ, ਰੂਪ ਹੈ, ਰੰਗ ਹੈ, ਸਭ ਕੂੜ ਹੈ। ਸੋ ਕੂੜ ਦੀ ਪਾਲ ਤਾਂ ਖਤਮ ਹੁੰਦੀ ਹੈ ਜੇ ਸੱਚ ਨੂੰ ਪਛਾਣ ਲਿਆ ਜਾਵੇ। ਸੱਚ ਨੂੰ ਪਛਾਨਣ ਵਾਸਤੇ ਤੇਰਾਂ ਰਹਿਤਾਂ ਨੇ, ਇਨ੍ਹਾਂ ਰਹਿਤਾਂ ਤੇ ਪਹਿਰਾ ਦੇਹ। ਆਤਮ ਤੀਰਥ ਤੇ ਨਿਵਾਸ ਕਰ – ਸਤਿਗੁਰੂ ਨੂੰ ਪੁੱਛ ਕੇ, ਆਪਣੇ ਆਪ ਨਹੀਂ ਹੋਣਾ। ਸਤਿਗੁਰੂ ਪਹਿਲਾਂ ਤਾਂ ਤੈਨੂੰ ਸਰਵਣ ਕਰਾਏਗਾ, ਤੈਨੂੰ ਸਰਵਣ ਦੀ ਅਵਸਥਾ ਪ੍ਰਾਪਤ ਹੋਵੇਗੀ –

***ਸੁਣਿਐ ਸਿਧ ਪੀਰ ਸੁਰਿ ਨਾਥ॥***
***ਸੁਣਿਐ ਧਰਤਿ ਧਵਲ ਆਕਾਸ॥***
***ਸੁਣਿਐ ਦੀਪ ਲੋਅ ਪਾਤਾਲ॥***
***ਸੁਣਿਐ ਪੋਹਿ ਨ ਸਕੈ ਕਾਲੁ॥***
***ਨਾਨਕ ਭਗਤਾ ਸਦਾ ਵਿਗਾਸੁ॥***
***ਸੁਣਿਐ ਦੂਖ ਪਾਪ ਕਾ ਨਾਸੁ॥ ਪੰਨਾ – 2***

ਜਦੋਂ ਤੂੰ 100% ਸੱਚ ਮੰਨਣ ਲਗ ਜਾਵੇਂਗਾ, ਉਦੋਂ ਇਹ ਸਮਝ ਲਈ ਕਿ ਅੱਜ ਮੈਨੂੰ ਸੁਣਨ ਦੀ ਅਵਸਥਾ ਪ੍ਰਾਪਤ ਹੋ ਗਈ। ਅਸੀਂ ਕਹਿੰਦੇ ਹਾਂ ਕਿ ਅਸੀਂ ਤਾਂ ਸੱਚ ਮੰਨਦੇ ਹਾਂ ਪਰ ਸਾਡੇ ਅੰਦਰ ਤਾਂ ਸੰਸਾ ਖੜ੍ਹਾ ਹੈ। ਐਥੇ ਤਾਂ ਮੰਨ ਲਵਾਂਗੇ, ਥੋੜ੍ਹਾ ਅੱਗੇ ਜਾ ਕੇ ਫੇਰ ਸੰਸੇ ਵਿਚ ਰੁਲ ਜਾਵਾਂਗੇ। ਅਸੀਂ ਗੁਰੂ ਦੀ ਬਾਣੀ ਨੂੰ ਬਿਲਕੁਲ ਵੀ ਸੱਚ ਨਹੀਂ ਮੰਨਦੇ। ਜੇ ਸੱਚ ਮਨ ਲਈਏ, ਫੇਰ ਦੂਜੀ ਅਵਸਥਾ ਆ ਜਾਂਦੀ ਹੈ – ਮੰਨਣ ਦੀ। ਮੰਨਣ ਵਾਸਤੇ ਸਾਧਨ ਕਰਨੇ ਪੈਂਦੇ ਨੇ। ਜਿੰਨਾਂ ਚਿਰ ਉਹ ਸਾਧਨ ਪ੍ਰਾਪਤ ਨਹੀਂ ਹੁੰਦੇ, ਆਦਮੀ ਮੰਨ ਨਹੀਂ ਸਕਦਾ ਕਿਉਂਕਿ ਆਦਮੀ ਦੇ ਅੰਦਰ ਐਨੀ ਤਾਕਤ ਹੈ ਨਹੀਂ ਕਿ ਗੁਰੂ ਦੀ ਬਾਣੀ ਸੁਣ ਕੇ ਮੰਨ ਲਵੇ। ਜੇ ਮੰਨ ਲਵੇ, ਹੁਣੇ ਹੀ ਸਾਰਿਆਂ ਨੂੰ ਬ੍ਰਹਮ ਗਿਆਨ ਹੋ ਜਾਵੇ। ਉਹਦੇ ਵਾਸਤੇ ਸਾਧਨ ਕਰਨਾ ਪੈਂਦਾ ਹੈ, ਵਿਚਾਰ ਕਰਨੀ ਪੈਂਦੀ ਹੈ। ਸਤਿ, ਸੰਤੋਖ, ਵਿਚਾਰ, ਸਤਿਸੰਗ – ਚਾਰ ਸਾਧਨ ਤਾਂ ਇਹ ਨੇ। ਤੇ ਬਾਕੀ ਸਾਧਨ ਨੇ – ਸਮ, ਦਮ, ਇੰਦਰਿਆਂ ਨੂੰ ਰੋਕਣਾ, ਮਨ ਨੂੰ ਰੋਕਣਾ, ਸ਼ਰਧਾ 'ਚ ਆਉਣਾ, ਸਮਾਧਾਨ ਕਰਨਾ, ਜਿਹੜੀ ਚੀਜ਼ ਸੁਣਨੀ ਉਹਨੂੰ ਇਕਾਂਤ ਵਿਚ ਬੈਠ ਕੇ ਬਾਰ-ਬਾਰ ਵਿਚਾਰ ਕਰਕੇ ਅੰਦਰ ਲਿਜਾਣਾ, ਫੇਰ ਉਪਰਾਮ ਰਹਿਣਾ, ਨਾ ਵਿਸ਼ਿਆਂ ਦੇ ਅੰਦਰ ਫਸਣਾ, ਸਾਰਿਆਂ ਤੋਂ ਨਿਰਲੇਪ ਰਹਿ ਕੇ ਵਰਤਣ ਬੈਰਾਗ ਦੀ ਰੱਖਣੀ। ਸੰਸਾਰ ਦੇ ਅੰਦਰ ਮਹਿਮਾਨਾਂ ਵਾਂਗੂੰ ਰਹੇ। ਫਿਰ ਇਹਦੇ ਅੰਦਰ ਤਿਤਿਕਸ਼ਾ ਹੋਣੀ ਚਾਹੀਦੀ ਹੈ – ਦੁਖ ਸੁਖ ਝੱਲਣ ਦੀ ਤਾਕਤ। ਅੰਮ੍ਰਿਤ ਵੇਲੇ ਠੰਢੇ ਪਾਣੀ ਨਾਲ ਇਸ਼ਨਾਨ ਕਰਨਾ; ਜਿਨ੍ਹਾਂ ਨੇ ਆਦਤ ਵਿਗਾੜ ਲਈ, ਕਿਤੇ ਬਾਹਰ ਦੂਰ ਕਿਸੇ ਕੰਮ ਨੂੰ ਕਰਨ ਲਈ ਚਲੇ ਜਾਣਾ, ਗਰਮ ਪਾਣੀ ਨਾ ਮਿਲੇ ਦਿਨ ਚੜ੍ਹਦੇ ਤਕ ਬੈਠੇ ਰਹਿੰਦੇ ਨੇ ਇਸ਼ਨਾਨ ਕਰਨ ਲਈ। ਸੋ ਠੰਢੇ ਪਾਣੀ ਨਾਲ ਇਸ਼ਨਾਨ ਕਰਨ ਦੀ ਆਦਤ ਪਾਓ। ਪੈਦਲ ਚਲ ਕੇ ਜਾਣਾ, ਧੁੱਪ ਸਹਿ ਲੈਣੀ, ਖੇਚਲ ਸਹਿ ਲੈਣੀ, ਇਹ ਤਿਤਿਕਸ਼ਾ ਹੋਇਆ ਕਰਦੀ ਹੈ। ਇਸ ਤੋਂ ਬਾਅਦ ਫਿਰ ਬਿਬੇਕ ਹੋਇਆ ਕਰਦਾ ਹੈ। ਆਤਮ ਅਨਾਤਮ ਦੀ ਪਰਖ ਹੋਵੇ ਕਿ ਸੱਚ ਕਿਹੜੀ ਚੀਜ਼ ਹੈ, ਝੂਠ ਕਿਹੜੀ ਚੀਜ਼ ਹੈ। ਫਿਰ ਬੈਰਾਗ ਹੋਵੇ, ਸੰਸਾਰ ਦੇ ਕਿਸੇ ਵਿਸ਼ੇ ਨੂੰ ਵੀ ਮਨ 'ਚ ਨਾ ਲਿਆਵੇ। ਚਾਰ ਪੰਜ ਕਿਸਮ ਦੇ ਵਿਸ਼ੇ ਅਨੰਦ ਦਿੰਦੇ ਨੇ, ਸਾਰੇ ਅਨੰਦਾਂ ਤੋਂ ਆਪਣੇ ਆਪ ਨੂੰ ਨਿਰਲੇਪ ਕਰਕੇ ਕੇਵਲ ਪ੍ਰਮੇਸ਼ਰ ਦੇ ਦਰਸ਼ਨ ਦੀ ਆਸਾ, ਆਪਣੇ ਅਗਿਆਨ ਨੂੰ ਖਤਮ ਕਰਨ ਦਾ ਪਰਮ ਮਨੋਰਥ ਚਿਤ ਵਿਚ ਰੱਖਣਾ, ਬਾਕੀ ਬ੍ਰਹਮ ਲੋਕ ਤਕ ਦੇ ਸੁਖਾਂ ਨੂੰ ਵਿਸ਼ਟਾ ਬਰਾਬਰ ਸਮਝਣਾ; ਬੈਰਾਗ ਕਹਿੰਦੇ ਨੇ। ਫੇਰ ਹੋਇਆ ਕਰਦੀ ਹੈ – ਸਮ ਦਮ ਅਤੇ ਫੇਰ ਆਦਮੀ ਦੇ ਅੰਦਰ ਹੋਵੇ ਕਿ ਮੈਂ ਪ੍ਰਮੇਸ਼ਰ ਨੂੰ realise (ਅਨੁਭਵ) ਕਰਕੇ, ਅਗਿਆਨ ਦੇ ਛੌਂੜ ਕੱਟ ਕੇ –

***ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ॥***

***ਪੰਨਾ – 1369***

ਮੈਂ ਉਹ ਪਦਵੀ ਪ੍ਰਾਪਤ ਕਰਨੀ ਹੈ ਜਿਹੜੀ ਮੁੜ ਕੇ ਫੇਰ ਨਾ ਟਲੇ। ਜੇ ਬ੍ਰਹਮ ਲੋਕ ਵਿਚ ਜਾਵਾਂਗਾ, ਫੇਰ ਵਾਪਸ ਆਉਣਾ ਪਵੇਗਾ। ਸ਼ਿਵ ਲੋਕ ਵਿਚੋਂ ਵੀ ਫੇਰ ਆਉਣਾ ਪਏਗਾ, ਬੈਕੁੰਠ ਵਿਚ ਜਾਵਾਂਗਾ, ਫੇਰ ਖਰਬ ਸਾਲ ਰਹਿ ਕੇ ਆਉਣਾ ਪਏਗਾ। ਅਸਲ ਪਦਵੀ ਤਾਂ ਉਹ ਹੈ ਜਿਥੋਂ ਮੁੜ ਕੇ ਆਉਣਾ ਨਾ ਪਵੇ, ਦੁਬਾਰਾ ਜਨਮ ਨਾ ਲੈਣਾ ਪਵੇ। ਇਥੋਂ ਤਕ ਤੀਬਰ ਇਛਾ ਹੋਵੇ ਫੇਰ ਸੁਣਨ ਦਾ ਹੱਕਦਾਰ ਹੁੰਦਾ ਹੈ। ਗੁਰੂ ਉਸ ਨੂੰ ਅਧਿਕਾਰੀ ਕਹਿੰਦਾ ਹੈ –

***ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍ਹ॥***
***ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ॥***

***ਪੰਨਾ – 1365***

(ਬਾਕੀ ਪੰਨਾ 58 ਤੇ)

# ਬਹੂਬਲੀ ਤੇ ਭਰਤ

***ਡਾ. ਵੇਦ ਭਾਰਤੀ ਜੀ***

ਬਹੂਬਲੀ ਤੇ ਭਰਤ ਦੀ ਲੜਾਈ ਦਿਨਾਂ ਬਧੀ ਹੁੰਦੀ ਰਹੀ। ਬਹੁਤ ਦਿਨ ਉਹ ਪਾਣੀ ਨਾਲ ਲੜਦੇ ਰਹੇ, ਮੰਤਰੀ ਖੜਾ ਦੇਖਦਾ ਰਿਹਾ, ਉਸਨੇ ਇਕ ਵਾਰੀ ਫੇਰ ਭਰਤ ਨੂੰ ਹਾਰਿਆ ਤੇ ਬਹੂਬਲੀ ਨੂੰ ਜੇਤੂ ਦਸ ਦਿਤਾ, ਫੇਰ ਉਨ੍ਹਾਂ ਦਾ ਘੋਲ ਕਰਾਇਆ ਗਿਆ, ਘੋਲ ਬਹੁਤ ਰੌਚਿਕ ਹੁੰਦੇ ਹਨ ਇਨ੍ਹਾਂ ਵਿਚ ਕਿਸੇ ਨੂੰ ਬੁਰੀ ਤਰ੍ਹਾਂ ਮਾਰਿਆ ਨਹੀਂ ਜਾਂਦਾ; ਤੁਸੀਂ ਕੇਵਲ ਦੂਸਰੇ ਨੂੰ ਪਕੜਦੇ ਹੋ, ਉਸ ਦੀ ਬਾਂਹ ਆਦਿ ਮਰੋੜਦੇ ਹੋ ਜਿਹੜਾ ਧਰਤੀ ਤੇ ਲਗ ਜਾਂਦਾ ਹੈ, ਜਿਸਦੀ ਪਿੱਠ ਧਰਤੀ ਤੇ ਕੁਝ ਸਕਿੰਟ ਲੱਗੀ ਰਹਿੰਦੀ ਹੈ, ਉਹ ਹਾਰ ਜਾਂਦਾ ਹੈ। ਇਹੋ ਜਿਹੀ ਹੀ ਇਕ ਖੇਡ ਵਿਚ ਬਹੂਬਲੀ ਨੂੰ ਆਵਾਜ਼ ਆਈ ਤੂੰ ਆਪਣੇ ਭਰਾ ਨੂੰ ਸੁੱਟ ਦੇ ਤੇ ਮਾਰ ਦੇ, ਉਸ ਵੇਲੇ ਬਿਲਕੁਲ ਉਸ ਘੜੀ ਹੀ ਉਸ ਨੂੰ ਗਿਆਨ ਹੋਇਆ ਕਿ ਕੀ ਮੈਂ ਆਪਣੇ ਭਰਾ ਨੂੰ ਇਸ ਰਾਜ, ਇਸ ਧਰਤੀ ਲਈ ਮਾਰਨ ਲੱਗਾ ਹਾਂ? ਇਹ ਜੋ ਸਭ ਕੁਝ ਚਲਾਇਮਾਨ ਹੈ, ਛਿਨ ਭੰਗਰ ਹੈ ਇਸ ਪਿਛੇ? ਬਹੂਬਲੀ ਸ਼ਬਦ ਦੇ ਅਰਥ ਹਨ ਸ਼ਕਤੀਸ਼ਾਲ ਬਾਹਾਂ ਵਾਲਾ। ਜਿਵੇਂ ਹੀ ਇਹ ਵਿਚਾਰ ਉਸ ਦੇ ਮਨ ਵਿਚ ਆਇਆ ਉਸ ਨੇ ਆਪਣੇ ਭਰਾ ਨੂੰ ਹੌਲੀ ਜਿਹੀ ਥੱਲੇ ਲੰਮਾ ਪਾ ਦਿਤਾ। ਭਰਤ ਨੇ ਪੁਛਿਆ, "ਤੂੰ ਮੈਨੂੰ ਥੱਲੇ ਕਿਉਂ ਲੰਮਾ ਪਾ ਦਿਤਾ ਹੈ?" ਬਹੂਬਲੀ ਕਹਿਣ ਲੱਗਾ, "ਸਾਰਾ ਰਾਜ ਪਾਠ ਤੇਰਾ, ਮੇਰਾ ਰਾਜ ਪਾਠ ਵੀ ਤੇਰਾ, ਮੈਂ ਤਾਂ ਗੋਮੁਦਰਾ ਤੇ ਖੜ੍ਹੇ ਹੋ ਕੇ ਗਿਆਨ ਪ੍ਰਾਪਤ ਕਰਨ ਚਲਿਆ ਹਾਂ। ਐਨਾ ਕਹਿ ਕੇ ਬਹੂਬਲੀ ਚਲਾ ਗਿਆ। ਭਰਤ ਇਥੋਂ ਦਾ ਰਾਜਾ ਬਣਿਆ ਤੇ ਇਹ ਦੇਸ਼ ਭਾਰਤ ਵਰਸ਼ ਕਹਾਉਣ ਲੱਗਾ, ਖੜ੍ਹੇ-ਖੜ੍ਹੇ ਬਹੂਬਲੀ ਦੀਆਂ ਲੱਤਾਂ ਤੇ ਬੇਲਾਂ ਚੜ੍ਹ ਗਈਆਂ, ਸੱਪ ਬਿੱਛੂ ਉਸ ਦੇ ਸਰੀਰ ਤੇ ਚੱਲਣ ਲਗ ਪਏ, ਬਹੂਬਲੀ ਸਮਾਧੀ ਸਥਿਤ ਹੋਣ ਕਰਕੇ ਉਸ ਦੇ ਸਰੀਰ ਤੇ ਸੱਪ, ਬਿੱਛੂ ਚਲਣ ਲਗ ਪਏ, ਬਹੂਬਲੀ ਸਮਾਧੀ ਸਥਿਤ ਖੜ੍ਹਾ ਰਿਹਾ ਪਰ ਉਹ ਗਿਆਨ ਉਹ ਅੰਤਮ ਗਿਆਨ ਉਸ ਕੋਲੋਂ ਹਾਲੇ ਵੀ ਦੂਰ ਸੀ, ਕਿੰਨੇ ਸਾਲ ਉਹ ਖੜ੍ਹਾ ਰਿਹਾ ਪਰ ਉਹ ਪਿਆਰੇ ਨਾਲ ਇਕ ਹੋਣ ਦੀ ਘੜੀ ਖੁੰਝ ਜਾਂਦੀ, ਉਥੇ ਉਹ ਨਾ ਪਹੁੰਚ ਸਕਦਾ।

ਇਕ ਦਿਨ ਭਰਤ ਨਹਾ ਧੋ ਕੇ ਤਿਆਰ ਹੋ ਰਿਹਾ ਸੀ, ਉਸ ਨੇ ਆਪਣੀ ਮੁੰਦਰੀ ਲਾਹ ਕੇ ਰੱਖੀ, ਰਖਦਿਆਂ ਹੀ ਉਸ ਨੇ ਦੇਖਿਆ ਕਿ ਮੁੰਦਰੀ ਦੀ ਚਮਕ ਘਟ ਗਈ ਹੈ। ਉਹ ਬੜਾ ਹੈਰਾਨ ਹੋਇਆ, ਉਸ ਨੇ ਚੁੱਕ ਕੇ ਮੁੜ ਕੇ ਫੇਰ ਪਾ ਲਈ ਤੇ ਦੇਖਿਆ ਉਸ ਦੀ ਚਮਕ ਫੇਰ ਵਾਪਸ ਆ ਗਈ, ਉਹ ਸੋਚਣ ਲਗ ਪਿਆ, ਇਹ ਕੀ ਗੱਲ ਹੈ ਜਦੋਂ ਮੈਂ ਮੁੰਦਰੀ ਪਾਉਂਦਾ ਹਾਂ ਚਮਕ ਵਧ ਜਾਂਦੀ ਹੈ, ਜਦੋਂ ਉਤਾਰਦਾ ਹਾਂ ਚਮਕ ਘਟ ਜਾਂਦੀ ਹੈ, ਮੇਰੇ ਅੰਦਰ ਉਹ ਕਿਹੜੀ ਸ਼ਕਤੀ ਹੈ ਜਿਹੜੀ ਮੁੰਦਰੀ ਨੂੰ ਚਮਕ ਦਿੰਦੀ ਹੈ? ਜੇ ਮੁੰਦਰੀ ਮੇਜ਼ ਤੇ ਪਈ ਹੈ ਉਸ ਦਾ ਕੋਈ ਅਰਥ ਨਹੀਂ, ਜਦੋਂ ਤੁਸੀਂ ਚੁੱਕ ਕੇ ਹੱਥ ਵਿਚ ਪਾ ਲੈਂਦੇ ਹੋ ਉਹ ਚਮਕਣ ਲਗ ਪੈਂਦੀ ਹੈ, ਮੈਨੂੰ ਇਹ ਪਤਾ ਕਰਨਾ ਚਾਹੀਦਾ ਹੈ ਕਿ ਸੋਨਾ ਕਿਵੇਂ ਕਿਸ ਚੀਜ਼ ਨਾਲ ਵਧੇਰੇ ਚਮਕਦਾ ਹੈ।

ਇਕ ਦਿਨ ਜਦੋਂ ਮੈਂ ਥੋੜ੍ਹਾ ਵਿਹਲਾ ਹੋਵਾਂਗਾ ਮੈਂ ਆਪਣੇ ਭਰਾ ਕੋਲ ਜਾਵਾਂਗਾ, ਉਸ ਨੂੰ ਗਿਆਨ ਹੋ ਚੁਕਾ ਹੈ, ਮੈਂ ਉਸ ਕੋਲੋਂ ਦੀਕਸ਼ਾ ਲਵਾਂਗਾ। ਭਰਤ ਬ੍ਰਹਮਗਿਆਨੀ ਦਾ ਪੁਤਰ ਸੀ ਉਸ ਦੀਆਂ ਆਪਣੀਆਂ ਵੀ ਮਾਨਸਿਕ ਸ਼ਕਤੀਆਂ ਸਨ, ਉਸ ਨੇ ਆਪਣੇ ਭਰਾ ਦੇ ਮਨ ਦਾ ਨਰੀਖਣ ਕੀਤਾ ਤੇ ਉਸ ਨੇ ਦੇਖਿਆ ਕਿ ਉਸ ਦੇ ਭਰਾ ਨੂੰ ਤਾਂ ਹਾਲੇ ਗਿਆਨ ਹੋਇਆ ਹੀ ਨਹੀਂ, ਉਸ ਨੇ ਕਾਰਣ ਜਾਨਣ ਦੀ ਕੋਸ਼ਿਸ਼ ਕੀਤੀ ਕਿ ਕਿੰਨੀ ਦੇਰ ਤੋਂ ਬਹੂਬਲੀ ਖੜ੍ਹਾ ਹੈ, ਉਸ ਦਾ ਪਿਆਰੇ ਨਾਲ ਮਿਲਾਪ ਕਿਉਂ ਨਹੀਂ ਹੋ ਰਿਹਾ? ਉਸ ਨੇ ਦੇਖਿਆ ਇਕ ਆਖਰੀ ਸੰਸਕਾਰ ਰਹਿੰਦਾ ਉਹ ਇਹ ਕਿ ਬਹੂਬਲੀ ਹਾਲੇ ਵੀ ਇਹ ਸੋਚਦਾ ਹੈ, ਉਸ ਨੂੰ ਇਹ ਪਛਤਾਵਾ ਹੈ ਕਿ ਮੈਂ ਆਪਣੇ ਭਰਾ ਦੀ ਧਰਤੀ ਤੇ ਖੜ੍ਹਾ ਹਾਂ। ਭਰਤ ਬਹੂ ਬਲੀ ਕੋਲ ਗਿਆ, ਪਤਾ ਨਹੀਂ ਉਸ ਨੇ ਕਿਹੜੀ ਭਾਸ਼ਾ ਨਾਲ ਬਹੂ ਬਲੀ ਨਾਲ ਗੱਲ ਕੀਤੀ, ਸਮਾਧੀ ਸਥਿਤ ਹੋ ਕੇ ਕੀਤੀ ਜਾ ਬਹੂਬਲੀ ਨੇ ਅੱਖਾਂ ਖੋਲ੍ਹੀਆਂ, ਕੰਨ ਖੋਲ੍ਹੇ ਜਿਸ ਤਰ੍ਹਾਂ ਵੀ ਭਰਤ ਨੇ ਬਹੂਬਲੀ ਨੂੰ ਕਿਹਾ, ਕੀ ਤੂੰ ਇਸ ਛੋਟੇ ਜਿਹੇ ਸੰਸਕਾਰ ਲਈ ਗਿਆਨ ਪ੍ਰਾਪਤੀ ਨੂੰ ਹੱਥੋਂ ਜਾਣ ਦੇਵੇਗਾ, ਤੂੰ ਜਿਸ ਨੇ ਸਾਰਾ ਰਾਜ ਪਾਠ ਛੱਡਿਆ, ਸਭ ਕੁਝ ਛੱਡਿਆ, ਇਹ ਧਰਤੀ, ਇਹ ਤਾਂ ਕਿਸੇ ਦੀ ਵੀ ਨਹੀਂ, ਤੂੰ ਇਹ ਕਿਉਂ ਸੋਚਦਾ ਹੈ ਕਿ ਜਿਸ ਧਰਤੀ ਤੇ ਤੇਰਾ ਪੈਰ ਟਿਕਿਆ ਹੋਇਆ ਹੈ, ਉਹ ਮੇਰੀ ਹੈ? ਮੈਨੂੰ ਵੀ ਥੋੜ੍ਹਾ ਗਿਆਨ ਹੈ, ਮੈਂ ਤਾਂ ਇਸ ਨੂੰ ਆਪਣੀ ਧਰਤੀ ਨਹੀਂ ਮੰਨਦਾ, ਮੈਂ ਤਾਂ ਆਪਣੀ ਡਿਊਟੀ ਸਮਝ ਕੇ ਰਾਜ ਕਰਦਾ ਹਾਂ, ਤੂੰ ਮੇਰੀ ਧਰਤੀ ਤੇ ਨਹੀਂ ਖੜ੍ਹਾ, ਮੈਂ ਇਸ ਨੂੰ ਆਪਣੀ ਧਰਤੀ ਸਮਝਦਾ ਹੀ ਨਹੀਂ। ਇਹ ਸੁਣਦਿਆਂ ਹੀ ਬਹੂਬਲੀ ਦਾ ਬੰਨ੍ਹਣ ਟੁੱਟ ਗਿਆ, ਉਹ ਸੰਸਕਾਰ ਹਟ ਗਿਆ, ਉਸ ਨੂੰ ਗਿਆਨ ਹੋ ਗਿਆ। ਬਹੁਤ ਸਾਲਾਂ ਬਾਅਦ ਭਦਰਬਾਹੂ ਤੇ ਉਸ ਦਾ ਚੇਲਾ ਚੰਦਰ ਗੁਪਤ ਉਸ ਸਥਾਨ ਤੇ ਗਏ ਤੇ ਉਥੇ ਤਪਸਿਆ ਕੀਤੀ। ਚੰਦਰ ਗੁਪਤ ਨੇ ਸਿਕੰਦਰ ਨਾਲ ਲੜਾਈ ਲਈ, ਭਾਰਤ ਨੂੰ ਬਚਾਉਣ ਲਈ ਅਤੇ ਭਾਰਤ ਤੇ ਬਹੁਤ ਦੇਰ ਰਾਜ ਕੀਤਾ, ਉਹ ਆਪਣੇ ਗੁਰੂ ਭੱਦਰਬਾਹੂ ਨਾਲ ਉਥੇ ਗਏ ਤੇ ਉਨ੍ਹਾਂ ਨੇ ਉਥੇ ਤਪਸਿਆ ਕੀਤੀ। ਇਹ ਚੋਥੀ ਸਦੀ ਦੀ ਗੱਲ ਹੈ, ਈਸਾ ਜੀ ਤੋਂ ਚਾਰ ਸੌ ਸਾਲ ਪਹਿਲਾਂ, ਬਹੂਬਲੀ ਦਾ ਸੋਨੇ ਦਾ ਬੁੱਤ ਉਥੇ ਬਣਾਇਆ ਗਿਆ ਸੀ। 1080 ਵਿਚ ਇਕ ਮੰਤਰੀ ਹੋਏ ਹਨ ਜਿਨ੍ਹਾਂ ਦਾ ਨਾਮ ਸੀ ਚਾਮੁੰਡ ਰਾਏ, ਉਨ੍ਹਾਂ ਦੀ ਮਾਤਾ ਨੂੰ ਸੁਪਨਾ ਆਇਆ, ਉਹ ਤੀਰਥ ਯਾਤਰਾ ਤੇ ਜਾਣ ਅਤੇ ਬਹੂਬਲੀ ਦੇ ਸੋਨੇ ਦੇ ਬੁੱਤ ਦੇ ਦਰਸ਼ਨ ਕਰਕੇ ਆਉਣ। ਜਦੋਂ ਤਕ ਉਹ ਦਰਸ਼ਨ ਨਾ ਕਰ ਲੈਣ, ਉਹ ਅੰਨ ਮੂੰਹ ਨਾ ਲਗਾਉਣ। ਉਹ ਯਾਤਰਾ ਤੇ ਨਿਕਲ ਤੁਰੇ, ਉਨ੍ਹਾਂ ਨੂੰ ਉਹ ਬੁੱਤ ਲੱਭੇ ਹੀ ਨਾ, ਉਹ ਪਹੁੰਚ ਹੀ ਨਾ ਸਕੇ ਤੇ ਮੰਤਰੀ ਨੂੰ ਮਾਤਾ ਦੀ ਬੜੀ ਚਿੰਤਾ ਹੋਈ, ਫੇਰ ਉਸ ਨੂੰ ਸੁਪਨਾ ਆਇਆ ਕਿ ਤੁਹਾਨੂੰ ਬੁੱਤ ਨਹੀਂ ਲੱਭਣਾ, ਕਿਉਂਕਿ ਬਹੁਤ ਸਾਰੀਆਂ ਦੋਖੀ ਸ਼ਕਤੀਆਂ ਕੰਮ ਕਰ ਰਹੀਆਂ ਹਨ, ਤੁਹਾਡੇ ਕੋਲੋਂ ਬੁੱਤ ਤਕ ਨਹੀਂ ਪਹੁੰਚਿਆ ਜਾਣਾ, ਉਨ੍ਹਾਂ ਦੋਖੀ ਸ਼ਕਤੀਆਂ ਨੇ ਬੁੱਤ ਨੂੰ ਢਕ ਲਿਆ ਹੈ, ਉਹ ਦਿਸਦਾ ਨਹੀਂ, ਤੁਸੀਂ ਦੂਸਰੀ ਫਲਾਂ, ਫਲਾਂ ਜਗਾ ਜਾਉ, ਉਥੇ ਬਹੂ-ਬਲੀ ਦਾ ਦੂਸਰਾ ਬੁੱਤ ਹੈ, ਉਥੇ ਦੋ ਪਹਾੜੀਆਂ ਹਨ ਉਨ੍ਹਾਂ ਦੇ ਵਿਚਕਾਰ ਇਕ ਝੀਲ ਹੈ, ਇਹ ਬੁੱਤ ਪਹਾੜੀ ਨਾਲ ਢਕਿਆ ਪਿਆ ਹੈ, ਤੁਹਾਨੂੰ ਉਹ ਪਹਾੜੀ ਤਰਾਸ਼ਣੀ ਪਵੇਗੀ, ਫੇਰ ਤੁਸੀਂ ਉਸ ਬੁੱਤ ਦੇ ਦਰਸ਼ਨ ਕਰ ਸਕੋਗੇ, ਕੱਲ੍ਹ ਸਵੇਰ ਹੁੰਦਿਆਂ ਹੀ ਤੁਸੀਂ ਇਸ ਨਿਸ਼ਾਨੇ ਤੇ

(ਬਾਕੀ ਪੰਨਾ 47 ਤੇ)

# ਪ੍ਰਚਾਰ ਫੇਰੀ

***ਸੰਤ ਵਰਿਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ।***

*(ਲੜੀ ਜੋੜਨ ਲਈ ਦੇਖੋ ਜਨਵਰੀ ਅੰਕ, ਪੰਨਾ - 29)*

22.3.98 ਨੂੰ ਅਸੀਂ (LA) Los Angeles ਤੋਂ ਰਵਾਨਾ ਹੋਏ, ਸਹੀ ਸਮੇਂ ਉਪਰ ਸ਼ਿਕਾਗੋ ਲਈ ਜਹਾਜ਼ ਨੇ ਉਡਾਨ ਭਰੀ। ਥੋੜ੍ਹੇ ਚਿਰ ਵਿਚ ਹੀ ਸਾਡਾ ਜਹਾਜ਼ ਸ਼ਿਕਾਗੋ ਨੂੰ ਸਿੱਧਾ ਜਾ ਰਿਹਾ ਸੀ ਉਥੇ ਅਸੀਂ 5.45. ਤੇ ਸ਼ਾਮ ਨੂੰ ਪਹੁੰਚ ਗਏ ਉਥੇ ਬਹੁਤ ਸਾਰੇ ਪ੍ਰੇਮੀ ਅਸਾਨੂੰ ਹਵਾਈ ਅੱਡੇ ਤੇ ਲੈਣ ਵਾਸਤੇ ਆਏ ਹੋਏ ਸਨ। ਸਰਦਾਰ ਜੈਦੇਵ ਸਿੰਘ ਭੱਠਲ ਨੇ ਅਸਾਨੂੰ ਸੰਗਤ ਨਾਲ ਮਿਲ ਕੇ ਬੁਲਾਇਆ ਸੀ, ਭੱਠਲ ਜੀ ਬਹੁਤ ਹੀ ਪਿਆਰ ਵਾਲੇ ਗੁਰਸਿੱਖ ਹਨ, ਇਨ੍ਹਾਂ ਨੇ ਸ਼ਿਕਾਗੋ ਵਿਚ ਬਹੁਤ ਮਿਹਨਤ ਕਰਕੇ ਆਤਮ ਮਾਰਗ ਦੇ ਮੈਂਬਰ ਬਣਾਏ ਹੋਏ ਸਨ, ਇਥੇ ਹੀ ਇਸੇ ਸ਼ਹਿਰ ਵਿਚ ਮੇਰੇ ਦੋ ਲੜਕੇ ਮਨਜੀਤ ਸਿੰਘ ਗਿੱਲ ਅਤੇ ਨ੍ਰਿਪਜੀਤ ਸਿੰਘ ਆਪਣਾ ਕਾਰੋਬਾਰ ਕਰਦੇ ਹਨ ਅਤੇ ਲੜਕੀ ਰਿਪਜੀਤ ਸਿੱਧੂ ਜਿਸ ਨੂੰ ਰੂਪੀ ਸਿੱਧੂ ਕਹਿੰਦੇ ਹਨ ਉਹ ਭੀ ਇਸੇ ਸ਼ਹਿਰ ਵਿਚ ਹੈ। ਇਸ ਤੋਂ ਪਹਿਲਾਂ ਮੈਂ ਚਾਰ ਵਾਰੀ 1986 ਤੋਂ ਲੈ ਕੇ 1989 ਤਕ ਜਾ ਚੁਕਿਆ ਸੀ ਅਤੇ ਤਿੰਨ-ਤਿੰਨ ਮਹੀਨੇ ਤੋਂ ਵੱਧ ਰਹਿ ਚੁਕਿਆ ਸੀ। ਇਸੇ ਸਮੇਂ ਵਿਚ ਮੈਂ ਸਾਰੇ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪਵਿੱਤਰ ਤੁਕਾਂ ਨੋਟ ਕੀਤੀਆਂ ਜਿਨ੍ਹਾਂ ਤੋਂ ਤੁਸੀਂ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤਾਂ ਦੀ ਬਹੁਤ ਹੀ ਸ਼ੀਘਰ ਜਾਣਕਾਰੀ ਪ੍ਰਾਪਤ ਕਰ ਸਕਦੇ ਹੋਂ। ਪਰ ਇਸ ਵਾਰੀ ਸਰਦਾਰ ਜੈਦੇਵ ਸਿੰਘ ਭੱਠਲ ਨੇ ਆਪਣੇ ਸਾਥੀਆਂ ਨਾਲ ਰਲ ਕੇ ਅਸਾਡੇ ਜਥੇ ਨੂੰ ਬੁਲਾਇਆ ਸੀ। ਜਥਾ ਤਾਂ ਮੈਂ ਨਾਲ ਨਹੀਂ ਸੀ ਲੈ ਕੇ ਆਇਆ, ਸ੍ਰੀ ਰਸ਼ਪਾਲ ਮਲਹੋਤਰਾ ਜੀ ਡਾਇਰੈਕਟਰ ਕਰਿਡ, ਸਰਦਾਰ ਮਹਿੰਦਰ ਸਿੰਘ ਗਿੱਲ ਟਰਲੋਕ, ਭਾਈ ਗੁਰਦੀਪ ਸਿੰਘ ਮੇਰੇ ਨਾਲ ਸਨ। ਜਦੋਂ ਅਸੀਂ ਹਵਾਈ ਅੱਡੇ ਤੇ ਉਤਰੇ ਬਾਹਰ ਠੰਢ ਬਹੁਤ ਸੀ, ਮੈਂ ਤਾਂ ਭਾਈ ਜੈਦੇਵ ਸਿੰਘ ਜੀ ਨਾਲ ਹੀ ਕਾਰ ਵਿਚ ਬੈਠ ਗਿਆ ਸੀ ਅਤੇ ਬਾਕੀ ਦੇ ਸੱਜਣ ਹੋਰਾਂ ਕਾਰਾਂ ਵਿਚ ਬੈਠੇ ਸਨ, ਅਸਾਡੇ ਨਾਲ ਮਿਸਿਜ਼ ਜੈਦੇਵ ਸਿੰਘ ਭੱਠਲ ਅਤੇ ਮਿਸਿਜ਼ ਗੁਰਚਰਨ ਸਿੰਘ ਝੱਜ ਵੀ ਬੈਠੇ ਸਨ, ਉਹ ਮੇਰੇ ਨਾਲ ਸੁਖ ਸਾਂਦ ਦੇ ਬਚਨ ਕਰਦੀਆਂ ਆ ਰਹੀਆਂ ਸਨ। ਅਚਾਨਕ ਮੈਂ ਦੇਖਿਆ ਕਿ ਮਿਸਿਜ਼ ਝੱਜ ਦੇ ਨੇਤਰਾਂ ਵਿਚ ਹੰਝੂ ਸਨ। ਦੇਖ ਕੇ ਮੈਂ ਚੁੱਪ ਕਰ ਰਿਹਾ। ਅਖੀਰ ਅਸੀਂ ਆਪਣੀ ਮੰਜ਼ਲ ਉਪਰ ਪਹੁੰਚ ਗਏ ਉਥੇ ਬਹੁਤ ਸਾਰੇ ਪ੍ਰੇਮੀ ਅਸਾਨੂੰ ਮਿਲਣ ਲਈ ਆਏ ਹੋਏ ਸਨ, ਜਿਨ੍ਹਾਂ ਵਿਚ ਮਨਜੀਤ ਗਿੱਲ, ਨ੍ਰਿਪਜੀਤ, ਰੂਪੀ ਸਿੱਧੂ ਆਪਣੇ ਸਾਰੇ ਪਰਿਵਾਰਾਂ ਸਮੇਤ ਭੱਠਲ ਜੀ ਦੇ ਘਰ ਆਏ ਹੋਏ ਸਨ। ਸਮਾਂ 5.45 ਹੋਏ ਤੋਂ ਅਸਾਡਾ ਜਹਾਜ਼ ਲੱਗਿਆ ਸੀ ਅਤੇ ਅਸੀਂ ਸ਼ੀਘਰ ਹੀ ਆਪਣੀ ਰਿਹਾਇਸ਼ਗਾਹ ਤੇ ਪਹੁੰਚ ਗਏ ਸਾਂ। ਇਥੇ ਮੈਂ ਸਾਰੀਆਂ ਸੰਗਤਾਂ ਨੂੰ ਮਿਲਦਾ ਰਿਹਾ। ਸਾਰੇ ਆਪਣੇ-ਆਪਣੇ ਪ੍ਰਸ਼ਨ ਤੇ ਹੋਰ ਅਨੇਕ ਤਰ੍ਹਾਂ ਦੇ ਬਚਨ ਕਰਦੇ ਰਹੇ। ਉਥੇ ਹੀ ਸ਼ਿਕਾਗੋ ਦੇ ਪ੍ਰਸਿੱਧ ਡਾਕਟਰ ਰਾਓ ਜੀ ਆਏ ਹੋਏ ਸਨ, ਉਹ ਡਾਕਟਰ ਸਵਾਮੀ ਰਾਮ ਜੀ ਦੇ ਬਹੁਤ ਹੀ ਪਿਆਰ ਵਾਲੇ ਸੇਵਕ ਸਨ। ਸ਼ਿਕਾਗੋ ਦੇ ਕਾਮਯਾਬ ਡਾਕਟਰ ਹੋਣ ਕਰਕੇ ਸਾਰੇ ਸ਼ਿਕਾਗੋ ਵਿਚ ਉਨ੍ਹਾਂ ਦੀ ਜਾਣਕਾਰੀ ਹੈ। ਜਦੋਂ ਮੈਂ ਸਾਰਿਆਂ ਨੂੰ ਮਿਲ ਚੁਕਿਆ ਉਸ ਵੇਲੇ ਮੈਂ ਆਪਣੇ ਕਮਰੇ ਬੈਡ ਰੂਮ ਵਿਚ ਆ ਗਿਆ। ਬੀਬੀ ਭੱਠਲ ਨੇ ਮੈਨੂੰ ਆ ਕੇ ਕਿਹਾ ਕਿ ਪਿਤਾ ਜੀ! ਤੁਹਾਡੇ ਬੱਚੇ ਹੇਠਾਂ ਬੈਠੇ ਹਨ ਅਤੇ ਤੁਹਾਨੂੰ ਇਕੱਲਿਆਂ ਮਿਲਣਾ ਚਾਹੁੰਦੇ ਹਨ। ਮੈਂ ਪ੍ਰਵਾਨਗੀ ਦੇ ਦਿਤੀ, ਸਾਰੇ ਪਰਿਵਾਰ ਇਸ ਕਮਰੇ ਵਿਚ ਆ ਗਏ ਅਤੇ ਬਹੁਤ ਕਿਸਮ ਦੇ ਬਚਨ ਚਲਦੇ ਰਹੇ। ਸਾਰੇ ਹੀ ਆਪਣੇ ਆਪਣੇ ਹਾਲ ਦਸ ਰਹੇ ਸਨ। ਛੋਟੇ ਬੱਚੇ ਵੀ ਬਹੁਤ ਪਿਆਰ ਨਾਲ ਬਚਨ ਕਰ ਰਹੇ ਸਨ। ਮੈਂ ਕਿਉਂਕਿ ਅੱਠ ਸਾਲ ਪਿਛੋਂ ਗਿਆ ਸੀ, ਉਹ ਛੋਟੇ-ਛੋਟੇ ਬੱਚੇ ਵੱਡੇ ਹੋ ਗਏ ਸਨ, ਉਹ ਵੀ ਬੜੇ ਪਿਆਰ ਨਾਲ ਮਿਲੇ ਕਿਉਂਕਿ ਮੈਗਜ਼ੀਨ ਲਗਾਤਾਰ ਇਨ੍ਹਾਂ ਪਾਸ ਹੋਣ ਕਰਕੇ ਉਹ ਮੇਰੀਆਂ ਤਸਵੀਰਾਂ ਮੈਗਜ਼ੀਨ ਵਿਚ ਦੇਖਦੇ ਰਹਿੰਦੇ ਸਨ ਅਤੇ ਉਨ੍ਹਾਂ ਨੂੰ ਪਛਾਨਣ ਲਈ ਬਹੁਤੀ ਦੇਰੀ ਨਾ ਲੱਗੀ ਅਤੇ ਇਕ ਦਮ ਜਾਣ ਗਏ ਕਿ ਸਾਡੇ grandpapa (ਦਾਦਾ ਜੀ) ਹਨ। ਉਹ ਮੇਰੇ ਪਾਸ ਐਉਂ ਆ ਕੇ ਬੈਠ ਗਏ ਜਿਵੇਂ ਮੈਨੂੰ ਬਹੁਤ ਦੇਰ ਤੋਂ ਜਾਣਦੇ ਹੋਣ, ਅਮਰੀਕਨ ਬੱਚੇ ਆਮ ਤੌਰ ਤੇ ਬਹੁਤ ਸੂਝਵਾਨ ਹੁੰਦੇ ਹਨ, ਉਹ Shyfeel (ਸੰਗਦੇ) ਨਹੀਂ ਕਰਦੇ।

ਸਾਰੇ ਬੱਚਿਆਂ ਨੇ ਬਹੁਤ ਪਿਆਰ ਕੀਤਾ। ਮਨਜੀਤ ਤੇ ਰੂਪੀ ਨੇ ਮੈਨੂੰ ਕਿਹਾ ਕਿ ਉਹ ਸਾਡੇ ਘਰ ਆ ਕੇ ਵਿਸ਼ਰਾਮ ਕਰਨ। ਮੈਂ ਉਤਰ ਦਿਤਾ ਕਿ ਬੇਟਾ! ਪ੍ਰੋਗਰਾਮ ਸਾਰਾ ਸਰਦਾਰ ਜੈਦੇਵ ਸਿੰਘ ਭੱਠਲ ਅਤੇ ਉਨ੍ਹਾਂ ਦੇ ਸਾਥੀਆਂ ਨੇ ਬਣਾਇਆ ਹੋਇਆ ਹੈ, ਉਹ ਕਿੱਡਾ ਕੁ ਲੰਮਾ ਚੌੜਾ ਹੈ ਮੈਨੂੰ ਕੋਈ ਪਤਾ ਨਹੀਂ, ਇਸ ਕਰਕੇ ਮੈਂ ਇਥੇ ਹੀ ਠੀਕ ਹਾਂ। ਜੇ ਤੁਸੀਂ ਮੈਨੂੰ ਘਰ ਲੈ ਕੇ ਜਾਣਾ ਹੈ ਤਾਂ ਤੁਸੀਂ ਭੱਠਲ ਪਰਿਵਾਰ ਤੋਂ ਸਮਾਂ ਲੈ ਲਵੋ, ਕਿਉਂਕਿ ਦੂਸਰੇ ਦਿਨ 24-3-98 ਨੂੰ ਮੈਂ ਕਈ ਘਰਾਂ ਵਿਚ ਚਰਨ ਪਾਉਣੇ ਹਨ। ਉਸੇ ਤਰ੍ਹਾਂ ਨਾਲ ਤੁਹਾਡੇ ਵੀ ਚਰਨ ਪੈ ਜਾਣਗੇ ਤਾਂ ਨ੍ਰਿਪਜੀਤ ਨੇ ਕਿਹਾ ਕਿ ਪਿਤਾ ਜੀ! ਮੈਂ ਕਲ੍ਹ ਨੂੰ ਬਹੁਤ ਹੀ ਜ਼ਰੂਰੀ ਕੰਮ ਆਪਣੀ ਕਾਰਪੋਰੇਸ਼ਨ ਵਲੋਂ ਜਾ ਰਿਹਾ ਹਾਂ, ਸੋ ਮੈਨੂੰ ਤਾਂ ਵਿਹਲ ਨਹੀਂ ਮਿਲਣਾ, ਮੈਂ ਤਾਂ ਆਪ ਨੂੰ ਇਥੇ ਹੀ ਫਤਹਿ ਬੁਲਾਉਂਦਾ ਹਾਂ। ਮਨਜੀਤ ਨੇ ਬੀਬੀ ਭੱਠਲ ਤੋਂ ਸੰਗਤ ਨੂੰ ਚਾਹ ਪਾਣੀ ਪਿਲਾਉਣ ਦਾ ਸਮਾਂ ਲੈ ਲਿਆ ਅਤੇ ਰੂਪੀ ਸਿੱਧੂ ਨੇ ਸੰਗਤ ਨੂੰ ਪ੍ਰਸ਼ਾਦਾ ਛਕਾਉਣ ਦਾ ਸਮਾਂ ਲੈ ਲਿਆ। ਰਾਤ ਨੂੰ ਆਰਾਮ ਕੀਤਾ, ਮਲਹੋਤਰਾ ਸਾਹਿਬ ਜੀ ਅਤੇ ਸਰਦਾਰ ਮਹਿੰਦਰ ਸਿੰਘ ਗਿੱਲ, ਸਰਦਾਰ ਗੁਰਚਰਨ ਸਿੰਘ ਝੱਜ ਜੀ ਦੇ ਘਰ ਰਾਤ ਨੂੰ ਵਿਸ਼ਰਾਮ ਕਰਨ ਲਈ ਚਲੇ ਗਏ। ਗੁਰਦੀਪ ਸਿੰਘ ਮੇਰੇ ਨਾਲ ਹੀ ਦੂਸਰੇ ਬੈਡ ਰੂਮ ਵਿਚ ਰਹਿ ਗਿਆ। ਅਸਾਡੇ ਨਾਲ ਭਾਈ ਸਵਰਨ ਸਿੰਘ ਜੀ ਵੀ ਸਨ ਜਿਸ ਨੂੰ ਸਾਰੀ ਸੰਗਤ ਆਮ ਤੌਰ ਤੇ ਅਮਰੀਕਨ ਬਾਬਾ ਕਹਿ ਕੇ ਜਾਣਦੀ ਹੈ ਉਹ Los Angeles ਤੋਂ ਸਾਡੇ ਨਾਲ ਜਹਾਜ਼ ਤਾਂ ਨਹੀਂ ਸੀ ਚੜ੍ਹਿਆ ਪਰ ਉਹ ਇਥੇ ਸਮੇਂ ਸਿਰ ਹੀ ਪਹੁੰਚ ਗਿਆ ਕਿਉਂਕਿ ਉਸ ਨੇ ਸਾਰੀ ਜ਼ਿੰਦਗੀ ਸ਼ਿਕਾਗੋ ਵਿਚ ਹੀ ਕੱਟੀ ਹੈ। ਬਹੁਤ ਸਾਰੇ 'ਆਤਮ ਮਾਰਗ' ਦੇ ਮੈਂਬਰ ਉਸ ਨੇ ਬਣਾਏ ਹੋਏ ਹਨ, ਮਨਜੀਤ ਗਿੱਲ ਵੀ ਕਾਫੀ ਮੈਂਬਰ ਬਣਾਉਂਦਾ

ਰਹਿੰਦਾ ਹੈ।

ਦੂਸਰੇ ਦਿਨ ਅੰਮ੍ਰਿਤ ਵੇਲੇ ਸਵੇਰ ਦੇ 9 ਵਜੇ ਸੰਗਤ ਆਈ ਹੋਈ ਸੀ। ਉਨ੍ਹਾਂ ਵਿਚ ਡਾਕਟਰ ਰਾਓ ਸਾਹਿਬ ਦੇ ਨਾਲ 14 ਅਮਰੀਕਨ ਪ੍ਰੋਫੈਸਰ, ਵਿਗਿਆਨਕ, ਡਾਕਟਰ ਆਏ ਹੋਏ ਸਨ। ਹੋਰ ਵੀ ਬਹੁਤ ਸਾਰੀ ਸੰਗਤ ਸੀ। ਮੈਂ ਸਾਰਿਆਂ ਨੂੰ ਮਿਲਿਆ, ਪ੍ਰਸ਼ਾਦ ਦਿਤਾ। ਮਲਹੋਤਰਾ ਜੀ ਨੇ ਮੈਨੂੰ ਕਿਹਾ ਕਿ ਡਾਕਟਰ ਰਾਓ ਸਾਹਿਬ ਦੇ ਨਾਲ ਜੋ ਅਮਰੀਕਨ ਆਏ ਹੋਏ ਹਨ, ਉਹ ਤੁਹਾਥੋਂ ਕੁਝ ਬਚਨ ਸੁਣਨੇ ਚਾਹੁੰਦੇ ਹਨ। ਪੈਨਸਨਵਾਲੀਆ ਦੇ ਮੌਜੂਦਾ ਇੰਤਜ਼ਾਮ ਕਰਨ ਵਾਲੇ ਸਵਾਮੀ ਰਾਜ ਮੁਨੀ ਜੀ ਜੋ ਡਾਕਟਰ ਸਵਾਮੀ ਰਾਮ ਜੀ ਦੇ ਸ਼ਿਸ਼ ਹਨ, ਉਨ੍ਹਾਂ ਨੇ ਕਿਹਾ ਕਿ ਤੁਸੀਂ ਹਿੰਦੀ ਵਿਚ ਬੋਲਦੇ ਜਾਵੋ, ਮੈਂ ਇੰਗਲਿਸ਼ ਵਿਚ ਨਾਲ ਦੀ ਨਾਲ Interpret (ਅਨੁਵਾਦ) ਕਰਦਾ ਜਾਵਾਂਗਾ। ਬਚਨ ਸੁਭਾਵਿਕ ਚਲ ਰਹੇ ਸਨ, ਗੱਲ ਇਸ ਤਰ੍ਹਾਂ ਸ਼ੁਰੂ ਹੋਈ ਕਿ ਡਾਕਟਰ ਸਵਾਮੀ ਰਾਮ ਜੀ ਇਕ ਵਾਰੀ ਮੇਰੇ ਪਾਸ ਰਤਵਾੜਾ ਸਾਹਿਬ ਆਏ ਸਨ, ਅਤੇ ਉਨ੍ਹਾਂ ਨਾਲ ਇਕਾਂਤ ਵਿਚ ਬਚਨ ਕਰਦਿਆਂ ਮੈਂ ਕਿਹਾ ਸੀ ਕਿ ਸਵਾਮੀ ਜੀ! ਤੁਸੀਂ ਬਹੁਤ ਵੱਡੀ ਸੇਵਾ ਕਰ ਰਹੇ ਹੋਂ, 2500 ਬੈਡ ਦਾ ਤੁਸੀਂ ਹਸਪਤਾਲ ਬਣਾ ਰਹੇ ਹੋਂ ਅਤੇ ਏਸ਼ੀਆਂ ਵਿਚ ਸਭ ਤੋਂ ਵਧੀਆ ਕਾਲਜ ਬਣਾ ਰਹੇ ਹੋ, ਨਰਸਾਂ ਦਾ ਸਕੂਲ ਤੁਹਾਡਾ ਚਲ ਰਿਹਾ ਹੈ ਅਤੇ ਹੋਰ ਅਨੇਕਾਂ ਜਨ ਭਲਾਈ ਦੇ ਕਾਰਜ ਆਪ ਕਰ ਰਹੇ ਹੋ ਇਹ ਬਹੁਤ ਹੀ ਅੱਛੀ ਚੀਜ਼ ਹੈ ਕਿਉਂਕਿ ਗੁਰੂ ਮਹਾਰਾਜ ਫੁਰਮਾਨ ਕਰਦੇ ਹਨ –

***ਵਿਚਿ ਦੁਨੀਆ ਸੇਵ ਕਮਾਈਐ॥***
***ਤਾ ਦਰਗਹ ਬੈਸਣੁ ਪਾਈਐ॥***
***ਕਹੁ ਨਾਨਕ ਬਾਹ ਲੁਡਾਈਐ॥*** ***ਪੰਨਾ – 26***

ਮੇਰੇ ਤੋਂ ਵੀ ਮਹਾਰਾਜ ਜੀ ਕਾਫੀ ਕੰਮ ਕਰਵਾ ਰਹੇ ਹਨ ਪਰ ਸਵਾਮੀ ਜੀ ਇਹ ਹੈ ਤਾਂ ਸਭ ਸੁਪਨਾ ਹੀ, ਅਸਲੀਅਤ ਨਹੀਂ ਹੈ, ਸੁਪਨੇ ਕਈ ਕਿਸਮ ਦੇ ਹੁੰਦੇ ਹਨ, ਇਕ ਸੁਪਨਾ ਰਾਤ ਨੂੰ ਆਉਂਦਾ ਹੈ, ਉਹ ਵੀ ਦੇਖਣ ਨੂੰ ਬਿਲਕੁਲ ਸੱਚਾ ਲਗਿਆ ਕਰਦਾ ਹੈ, ਜਿੰਨੀ ਦੇਰ ਤਕ ਉਸ ਦੀ ਮਿਆਦ ਹੈ ਉਹ ਸਾਨੂੰ ਬਿਲਕੁਲ ਝੂਠਾ ਪ੍ਰਤੀਤ ਨਹੀਂ ਦਿੰਦਾ, ਸਤਿ ਹੀ ਪ੍ਰਤੀਤ ਦਿੰਦਾ ਹੈ।

ਜੇ ਕੋਈ ਕੁੱਤਾ ਜਾਂ ਜੰਗਲੀ ਜਾਨਵਰ ਸੁਪਨੇ ਵਿਚ ਸਾਡੇ ਮਗਰ ਪੈ ਜਾਵੇ ਤਾਂ ਅਸੀਂ ਨੱਠਦੇ ਭਜਦੇ ਹਾਂ, ਆਪਣਾ ਬਚਾਓ ਕਰਦੇ ਹਾਂ, ਦਿਲ ਧੱਕ-ਧਕ ਕਰਦਾ ਹੈ। ਜੇ ਜਾਗ ਆ ਜਾਵੇ ਤਾਂ ਬਹੁਤ ਦੇਰ ਤਕ ਸੁਪਨੇ ਵਿਚ ਦੇਖਿਆ ਡਰ ਪਿਛਾ ਨਹੀਂ ਛਡਦਾ ਪਰ ਸਿਆਣੇ ਬੰਦੇ ਦੇਖ ਲੈਂਦੇ ਹਨ ਕਿ ਇਹ ਕੁਝ ਨਹੀਂ ਸੀ, ਇਹ ਤਾਂ ਇਕ ਸੁਪਨਾ ਸੀ, ਉਹ ਇਕ ਦਮ ਆਪਣੇ ਆਪ ਨੂੰ ਸੈਟ ਕਰ ਲੈਂਦੇ ਹਨ। ਸੁਪਨੇ ਵੇਲੇ ਸੁਪਨਾ ਬਿਲਕੁਲ ਸੱਚਾ ਲਗਦਾ ਹੈ। ਜੇ ਝੂਠਾ ਲਗਦਾ ਹੁੰਦਾ ਤਾਂ ਅਸੀਂ ਕਦੇ ਵੀ ਨਾ ਡਰਦੇ ਅਤੇ ਨਾ ਡਰ ਕੇ ਦੌੜਦੇ। ਪਰ ਜਦੋਂ ਜਾਗ ਆ ਜਾਂਦੀ ਹੈ ਤਾਂ ਕਹਿੰਦੇ ਹਾਂ ਕਿ ਸ਼ੁਕਰ ਪ੍ਰਮੇਸ਼ਰ ਦਾ ਕਿ ਇਹ ਅਸਲੀਅਤ ਨਹੀਂ ਸੀ ਸੁਪਨਾ ਹੀ ਸੀ। ਸਵਾਮੀ ਜੀ! ਦੂਸਰਾ ਸੁਪਨਾ ਉਹ ਹੈ ਜਿਸ ਵਿਚੋਂ ਮੈਂ ਤੇ ਤੁਸੀਂ ਦੋਵੇਂ ਲੰਘ ਰਹੇ ਹਾਂ ਤੁਸੀਂ ਵੱਡੇ-ਵੱਡੇ ਕੰਮ ਕਰ ਰਹੇ ਹੋ, ਮੇਰੇ ਤੋਂ ਵੀ ਕੁਝ ਕਰਾਇਆ ਜਾ ਰਿਹਾ ਹੈ ਪਰ ਜਦੋਂ ਅਸੀਂ ਸਰੀਰ ਛੱਡ ਜਾਵਾਂਗੇ ਉਸ ਵੇਲੇ ਪਤਾ ਲਗੇਗਾ ਕਿ ਇਕ ਲੰਮੇ ਸੁਪਨੇ ਤੋਂ ਜਾਗੇ ਹਾਂ ਅਤੇ ਮੁੜ ਕੇ ਨਾ ਉਹ ਪਰਿਵਾਰ ਮਿਲੇ, ਨਾ ਉਹ ਕੋਠੀਆਂ, ਨਾ ਬਿਜ਼ਨਸਾਂ ਮਿਲਣ ਸਗੋਂ ਜੇ ਕਿਤੇ ਇਹ ਚੀਜ਼ਾਂ ਯਾਦ ਰਹਿ ਜਾਣ ਤਾਂ ਇਹ ਸੁਪਨੇ ਦੀ ਦੁਨੀਆਂ ਵਿਚ ਫੇਰ ਖਿੱਚ ਲੈਂਦੀਆਂ ਹਨ। ਅਗਲੇ ਸੁਪਨੇ ਵਿਚ ਹੋਰ ਰੰਗ ਦੀ ਦੁਨੀਆਂ ਦੇਖਦੇ ਹਾਂ। ਸਵਾਮੀ ਜੀ! ਆਪਾਂ ਦੋਵੇਂ ਬਚਨ ਕਰ ਰਹੇ ਹਾਂ, ਤੁਹਾਨੂੰ ਵੀ ਪਤਾ ਹੈ, ਮੈਨੂੰ ਵੀ ਪਤਾ ਹੈ, ਆਪਾਂ ਸੁਪਨੇ ਵਿਚੋਂ ਲੰਘ ਰਹੇ ਹਾਂ। ਇਸ ਗੱਲ ਨੂੰ ਵਿਚਾਰ ਕੇ ਔਕੜਾਂ ਸਮੇਂ ਸਾਡਾ ਮਾਨਸਿਕ ਸੰਤੁਲਨ ਨਹੀਂ ਵਿਗੜਦਾ। ਅਸੀਂ ਉਨ੍ਹਾਂ ਨੂੰ ਸਹਿਜੇ ਹੀ ਸਹਿ ਲੈਂਦੇ ਹਾਂ। ਗੁਰੂ ਮਹਾਰਾਜ ਜੀ ਇਥੋਂ ਤਕ ਫੁਰਮਾਨ ਕਰਦੇ ਹਨ ਕਿ ਸਾਰਾ ਸੰਸਾਰ ਰਜੋ ਗੁਣ, ਤਮੋ ਗੁਣ, ਸਤੋ ਗੁਣ ਵਿਚ ਸੁੱਤਾ ਪਿਆ ਹੈ ਅਤੇ ਗਾੜ੍ਹੀ ਨੀਂਦ ਵਿਚ ਬੁਰੜਾ ਰਿਹਾ ਹੈ। ਸਾਧੂ ਮਹਾਂਪੁਰਸ਼ ਇਸ ਨੂੰ ਅਵਾਜ਼ਾਂ ਮਾਰ ਰਹੇ ਹਨ, ਜਗਾ ਰਹੇ ਹਨ ਪਰ ਇਸ ਦਾ ਚਿੱਤ ਇਸ ਸੁਪਨੇ ਵਿਚ ਐਨਾ ਫਸ ਗਿਆ ਹੈ ਕਿ ਨਿਕਲਣ ਦਾ ਦਮ ਹੀ ਨਹੀਂ ਲੈਂਦਾ। ਗੁਰੂ ਮਹਾਰਾਜ ਜੀ ਇਸ ਦੀ ਮੂਰਖਤਾ ਨੂੰ ਤਕਦੇ ਫੁਰਮਾਨ ਕਰਦੇ ਹਨ –

***ਸੁਪਨੇ ਸੇਤੀ ਚਿਤੁ ਮੂਰਖਿ ਲਾਇਆ॥***
***ਬਿਸਰੇ ਰਾਜ ਰਸ ਭੋਗ ਜਾਗਤ ਭਖਲਾਇਆ॥***
***ਆਰਜਾ ਗਈ ਵਿਹਾਇ ਧੰਧੈ ਧਾਇਆ॥***
***ਪੂਰਨ ਭਏ ਨ ਕਾਮ ਮੋਹਿਆ ਮਾਇਆ॥***
***ਕਿਆ ਵੇਚਾਰਾ ਜੰਤੁ ਜਾ ਆਪਿ ਭੁਲਾਇਆ॥***
***ਪੰਨਾ – 707***

ਇਹ ਗੱਲ ਸੁਣ ਕੇ ਸਵਾਮੀ ਜੀ ਕਿ ਦਮ ਉਠੇ ਅਤੇ ਮੈਨੂੰ ਗਲਵਕੜੀ ਪਾ ਲਈ। ਕਹਿਣ ਲੱਗੇ ਬਿਲਕੁਲ ਠੀਕ। ਸੋ ਇਸ ਮੁਲਾਕਾਤ ਦੀ ਗੱਲ ਕਰਦੇ-ਕਰਦੇ ਮੈਂ ਗੱਲ ਹੋਰ ਲੰਮੇਰੀ ਕਰ ਲਈ ਜਿਸ ਨੂੰ ਮੈਂ ਹਿੰਦੀ ਵਿਚ ਬੋਲ ਕੇ ਦਸ ਰਿਹਾ ਸਾਂ ਅਤੇ ਰਾਜਮੁਨੀ ਜੀ ਇਸ ਦਾ ਇੰਗਲਿਸ਼ ਵਿਚ ਅਨੁਵਾਦ ਕਰ ਰਹੇ ਸਨ। ਸਵਾਮੀ ਰਾਜਮੁਨੀ ਜੀ ਦੀ ਲਿਆਕਤ ਦੇਖ ਕੇ ਮੈਂ ਬਹੁਤ ਪ੍ਰਸੰਨ ਹੋਇਆ ਕਿ ਉਹ ਮੇਰਾ 10-10 ਮਿੰਟ ਬੋਲਿਆ ਹੋਇਆ ਅੱਖਰ-ਅੱਖਰ ਅਨੁਵਾਦ ਕਰ ਦਿੰਦੇ ਸਨ। ਮੈਂ ਕਿਹਾ ਕਿ ਸੁਪਨਾ ਕਈ ਵਾਰੀ ਬਿਲਕੁਲ ਸਤਿ ਲਗਣ ਲਗ ਜਾਂਦਾ ਹੈ ਜੇ ਉਸ ਦਾ ਅਧਿਆਸ ਪੱਕ ਜਾਵੇ ਤਾਂ ਪਤਾ ਨਹੀਂ ਲਗਦਾ ਕਿ ਜਿਹੜਾ ਮੈਂ ਜਾਗਦਾ ਹਾਂ ਉਹ ਸਚ ਹੈ ਜਾਂ ਜਿਹੜਾ ਸੁੱਤੇ ਪਏ ਦੇਖਿਆ ਹੈ ਉਹ ਸਤਿ ਹੈ। ਐਸੀ ਹੀ ਭ੍ਰਾਂਤੀ ਰਾਜੇ ਜਨਕ ਨੂੰ ਪਈ।

ਅਧਿਆਤਮਵਾਦ ਵਿਚ ਇਸ ਗੱਲ ਉਪਰ ਬਹੁਤ ਹੀ ਵਿਚਾਰ ਕਰਨੀ ਪੈਂਦੀ ਹੈ ਕਿ ਇਹ ਜੀਵ ਪ੍ਰਮੇਸ਼ਰ ਦੀ ਅੰਸ ਹੈ। ਵਾਹਿਗੁਰੂ ਜੀ ਸਰਬੱਗ ਹਨ, ਸਮਰੱਥ ਹਨ ਸਭ ਕੁਝ ਜਾਣਦੇ ਹਨ, ਸਾਰੀਆਂ ਸ਼ਕਤੀਆਂ ਦੇ ਮਾਲਕ ਹਨ, ਕਰਨ ਕਾਰਨਹਾਰ ਹਨ, ਆਪ ਹੀ ਆਪਣੀ ਮਰਜ਼ੀ ਨਾਲ ਸੰਸਾਰ ਦੀ ਰਚਨਾ ਕੀਤੀ ਹੈ। ਜਦੋਂ ਖੇਲ੍ਹ ਸੰਕੋਚਨਾ ਹੋਵੇਗਾ ਉਸ ਵੇਲੇ ਇਕ ਦਮ ਖੇਲ੍ਹ ਸੰਕੋਚ ਕੇ ਫੇਰ ਆਪ ਇਕੱਲੇ ਹੀ ਰਹਿ ਜਾਂਦੇ ਹਨ। ਇਹ ਵਿਚਾਰਾਂ ਹਨ ਜਿਹੜੀਆਂ ਸਾਧਕ ਦੇ ਮਨ ਵਿਚ ਸੁਤੇ ਹੀ ਆਉਣੀਆਂ ਸ਼ੁਰੂ ਹੋ ਜਾਂਦੀਆਂ ਹਨ। ਪ੍ਰਸ਼ਨ ਇਹ

‘ਆਤਮ ਮਾਰਗ’, ਫਰਵਰੀ, 1999

ਉਠਦਾ ਹੈ ਕਿ ਐਡੇ ਸਮਰੱਥ ਵਾਹਿਗੁਰੂ ਦੀ ਅੰਸ ਜੋ ਇਹ ਜੀਵ ਹੈ, ਉਹ ਮਾਇਆ ਵਿਚ ਕਿਉਂ ਭੁੱਲ ਗਿਆ? ਕਿਉਂ ਐਨੀ ਕਮਜ਼ੋਰ ਹਾਲਤ ਵਿਚ ਆ ਗਿਆ ਹੈ, ਜੰਮਦਾ ਮਰਦਾ ਹੈ, ਦੁਖੀ ਹੁੰਦਾ ਹੈ, ਰੋਂਦਾ ਕੁਰਲਾਉਂਦਾ ਹੈ ਇਹ ਗੱਲ ਕਿਉਂ ਹੋ ਗਈ? ਮਹਾਂਪੁਰਸ਼ ਇਸ ਗੱਲ ਨੂੰ ਸਮਝਾਉਣ ਵਾਸਤੇ ਕੁਝ ਉਦਾਹਰਣਾਂ ਦਿਆ ਕਰਦੇ ਹਨ, ਉਹ ਫੁਰਮਾਉਂਦੇ ਹਨ ਕਿ ਇਹ ਸੰਸਾਰ ਸੁਪਨੇ ਨਿਆਈ ਹੈ, ਜੋ ਰਾਤ ਨੂੰ ਆਇਆ ਕਰਦਾ ਹੈ, ਕਿਸੇ ਨੂੰ ਸੁਪਨੇ ਬਹੁਤ ਚੰਗੇ ਆਉਂਦੇ ਹਨ, ਕਿਸੇ ਨੂੰ ਬਹੁਤ ਮਾੜੇ ਸੁਪਨੇ ਆਉਂਦੇ ਹਨ, ਕੀ ਇਹ ਸੁਪਨਾ ਸਤਿ ਹੈ ਜਾਂ ਅਸਤਿ ਹੈ, ਜਿਸ ਨੂੰ ਅਸੀਂ ਜਾਗ੍ਰਤ ਕਹਿੰਦੇ ਹਾਂ, ਇਸ ਅਵਸਥਾ ਨੂੰ ਅਸੀਂ ਸਤਿ ਮੰਨਦੇ ਹਾਂ। ਸੰਸਾਰ ਵਿਚ ਜੀਵ ਆਉਂਦਾ ਹੈ ਅਤੇ ਦੇਰ ਤਕ ਜਿਉਂਦਾ ਹੈ, ਅਨੇਕ ਕਿਸਮ ਦੀ ਕ੍ਰਿਆ ਕਰਦਾ ਹੈ, ਫੇਰ ਇਹ ਚਲਿਆ ਜਾਂਦਾ ਹੈ, ਮੁੜ ਕੇ ਮੇਲ ਨਹੀਂ ਹੁੰਦਾ, ਕੋਈ ਸੁਖ ਸੁਨੇਹਾ ਨਹੀਂ ਆਉਂਦਾ, ਐਨਾ ਹਨ੍ਹੇਰਾ ਛਾ ਜਾਂਦਾ ਹੈ, ਐਨਾ ਵਿਛੋੜਾ ਪੈ ਜਾਂਦਾ ਹੈ ਕਿ ਖਿਆਲ ਛੱਡਣਾ ਹੀ ਪੈਂਦਾ ਹੈ ਕਿਉਂਕਿ ਫੇਰ ਮੇਲ ਤਾਂ ਹੋਣਾ ਹੀ ਨਹੀਂ। ਇਵੇਂ ਜਿਵੇਂ ਜਦੋਂ ਅਸੀਂ ਰਾਤ ਦੇ ਸੁਪਨੇ 'ਚੋਂ ਅਸੀਂ ਜਾਗ੍ਰਤ ਅਵਸਥਾ ਵਿਚ ਆ ਜਾਂਦੇ ਹਾਂ ਤਾਂ ਰਾਤ ਦਾ ਲੰਘਿਆ ਹੋਇਆ ਸੁਪਨਾ ਕਈ ਵਾਰੀ ਸਾਡੇ ਉਪਰ ਬਹੁਤ ਅਸਰ ਕਰਦਾ ਹੈ, ਅਜਿਹੇ ਭਿਆਨਕ ਸੁਪਨੇ ਵੀ ਆਉਂਦੇ ਹਨ ਜੋ ਦਿਮਾਗ ਦਾ ਸੰਤੁਲਨ ਵਿਗਾੜ ਦਿੰਦੇ ਹਨ ਅਤੇ ਆਦਮੀ ਨੂੰ ਪਤਾ ਹੀ ਨਹੀਂ ਲਗਦਾ ਕਿ ਸੁਪਨਾ ਸੱਚ ਹੈ ਜਾਂ ਇਹ ਜੋ ਮੈਂ ਦਿਨ ਕੱਟ ਰਿਹਾ ਹਾਂ, ਸੱਚ ਹੈ। ਮਹਾਂਪੁਰਸ਼ ਦਸਿਆ ਕਰਦੇ ਹਨ ਕਿ ਇਕ ਵਾਰੀ ਇਕ ਪੇਂਜਾ (ਰੂੰ ਪਿੰਜਣ ਵਾਲਾ) ਬਹੁਤ ਹੀ ਸੁਥਰਾ ਕੰਮ ਕਰਿਆ ਕਰਦਾ ਸੀ, ਇਕ ਗੰਢ ਵੀ ਰੂੰ ਵਿਚ ਨਹੀਂ ਸੀ ਰਹਿਣ ਦਿੰਦਾ, ਪੂਰੀ ਤਰ੍ਹਾਂ ਇਕ-ਇਕ ਗੰਢ ਦਾ ਸਬੰਧ ਤੋੜ ਕੇ ਉਸ ਨੂੰ ਨਰਮ ਬਣਾ ਦਿੰਦਾ ਸੀ, ਉਹ ਗਦੇਲਿਆਂ ਵਿਚ ਪਾਈ ਹੋਈ ਬਹੁਤ ਨਿੱਘ ਵੀ ਦਿੰਦੀ ਸੀ ਅਤੇ ਨਰਮ ਵੀ ਰਹਿੰਦੀ ਸੀ। ਉਸ ਦੇਸ਼ ਦੇ ਰਾਜੇ ਦੇ ਅਹਿਲਕਾਰ ਇਸ ਪਾਸੋਂ ਹੀ ਰਜ਼ਾਈਆਂ ਤੁਲਾਈਆਂ ਭਰਾਉਣ ਦਾ ਕੰਮ ਕਰਾਈਆ ਕਰਦੇ ਸਨ ਅਤੇ ਇਸ ਨੂੰ ਮਿਹਨਤ ਵੀ ਚੰਗੀ ਮਿਲ ਜਾਂਦੀ ਸੀ। ਸੋਹਣਾ ਗੁਜ਼ਾਰਾ ਹੋ ਰਿਹਾ ਸੀ। ਇਕ ਦਿਨ ਰਾਤ ਨੂੰ ਐਸਾ ਹੋਇਆ ਕਿ ਇਸ ਨੂੰ ਬਹੁਤ ਗਹਿਰਾ ਸੁਪਨਾ ਆਇਆ। ਇਸ ਦੇ ਪਾਸ ਰਾਜੇ ਦੇ ਅਹਿਲਕਾਰ ਆਏ, ਉਹ ਪਹਿਲਾਂ ਤੋਂ ਹੀ ਜਾਣੇ ਪਛਾਣੇ ਸਨ, ਉਠ ਕੇ ਇਸ ਨੇ ਉਨ੍ਹਾਂ ਦੇ ਬੈਠਣ ਲਈ ਮੂੜੇ ਆਦਿ ਦਿਤੇ ਅਤੇ ਬੜੇ ਪਿਆਰ ਨਾਲ ਬਚਨ ਕਰਦਾ ਰਿਹਾ। ਉਸ ਨੇ ਪੁਛਿਆ ਕਿ ਇਸ ਵਾਰੀ ਮਹਾਰਾਜ ਜੀ ਨੇ ਕੋਈ ਕੰਮ ਹਾਲੇ ਤਕ ਨਹੀਂ ਭੇਜਿਆ, ਸਿਆਲ ਤਾਂ ਆ ਗਿਆ ਹੈ। ਉਸ ਵੇਲੇ ਉਨ੍ਹਾਂ ਅਹਿਲਕਾਰਾਂ ਨੇ ਕਿਹਾ ਕਿ ਪੇਂਜੇ! ਮਹਾਰਾਜ ਤੇਰੇ ਕੰਮ ਤੋਂ ਬਹੁਤ ਪ੍ਰਸੰਨ ਹਨ, ਇਸ ਵਾਰੀ ਉਨ੍ਹਾਂ ਦਾ ਖਿਆਲ ਹੋ ਗਿਆ ਹੈ ਕਿ ਤੇਰੇ ਤੋਂ ਸੇਵਾ ਲਈ ਜਾਵੇ, ਉਹ ਇਸ ਤਰ੍ਹਾਂ ਹੈ ਕਿ ਬਹੁਤ ਸਾਰੇ ਸਾਧੂ ਤੀਰਥ ਯਾਤਰਾ ਤੇ ਜਾ ਰਹੇ ਹਨ। ਉਨ੍ਹਾਂ ਨੇ ਪਹਾੜਾਂ ਵਿਚ ਜਾਣਾ ਹੈ ਉਨ੍ਹਾਂ ਨੂੰ ਤਲਾਈਆਂ ਰਜਾਈਆਂ ਉਤੇ ਲੈਣ ਲਈ ਦੇਣੀਆਂ ਹਨ। ਆਪਣੇ ਰਾਜੇ ਨੇ ਰੂੰ ਖਰੀਦਣ ਦਾ ਹੁਕਮ ਦੇ ਦਿਤਾ ਹੈ ਅਤੇ ਅਸੀਂ ਰੂੰ ਦੀ ਤਲਾਸ਼ ਕਰ ਰਹੇ ਹਾਂ ਅਤੇ ਹੁਣ ਅਸੀਂ ਰੂੰ ਦੇਖ ਲਈ ਹੈ, ਪਸੰਦ ਆ ਗਈ ਹੈ, ਹੁਣ 50 ਗੱਡੇ ਉਸ ਰੂੰ ਨਾਲ ਭਰੇ ਹਨ। ਰਾਜਾ ਜੀ ਨੇ ਹੁਕਮ ਦੇ ਦਿਤਾ ਹੈ ਕਿ ਇਹ ਸਾਰੇ ਗੱਡੇ ਪੇਂਜੇ ਪਾਸ ਪਹੁੰਚਾ ਦੇਵੇ, ਉਹ ਇਨ੍ਹਾਂ ਨੂੰ ਆਪ ਪਿੰਜੇ, ਰਜਾਈਆਂ ਤੇ ਤਲਾਈਆਂ ਦੇ ਉਛਾੜ ਉਹ ਵੀ ਖਰੀਦ ਲਏ ਹਨ, ਤੂੰ ਸਾਰੀਆਂ ਰਜਾਈਆਂ ਭਰਨੀਆਂ ਹਨ, ਦਰਿਆ ਚੜ੍ਹਿਆ ਹੋਣ ਕਰਕੇ ਉਹ ਗੱਡੇ ਅਜੇ ਪਾਣੀ ਉਤਰਨ ਤਕ ਦਰਿਆ ਦੇ ਕੰਢੇ ਖੜ੍ਹੇ ਹਨ ਪਰ ਇਕ ਗੱਲ ਰਾਜੇ ਨੇ ਆਖੀ ਹੈ ਕਿ ਐਤਕੀ ਅਸੀਂ ਸਾਰੀਆਂ ਰਜਾਈਆਂ ਬਣਾਉਣ ਦੀ ਸੇਵਾ ਪੇਂਜੇ ਤੋਂ ਹੀ ਕਰਾਉਣੀ ਹੈ ਅਤੇ ਕੋਈ ਮਿਹਨਤ ਦੀ ਮਾਇਆ ਨਹੀਂ ਦੇਣੀ। ਇਸ ਨੇ ਕਿਹਾ ਕਿ ਮੈਂ ਇਕੱਲਾ ਤਾਂ ਇਹ ਕੰਮ ਕਰ ਨਹੀਂ ਸਕਦਾ। ਫੇਰ ਮੈਂ ਜੇ ਸਾਰਾ ਕੰਮ ਮੁਫਤ ਕਰਦਾ ਹਾਂ ਤਾਂ ਮੈਂ ਰੋਜ਼ੀ ਰੋਟੀ ਕਪੜਾ ਕਿਥੋਂ ਸੁਆਵਾਂਗਾ, ਬਾਲ ਬੱਚਿਆਂ ਨੂੰ ਕਿਵੇਂ ਪਾਲਾਂਗਾ? ਮੇਰੇ ਤੋਂ ਇਹ ਕੰਮ ਨਹੀਂ ਹੋਣਾ। ਉਨ੍ਹਾਂ ਨੇ ਕਿਹਾ ਕਿ ਜੇ ਤੂੰ ਸੁਲਾਹ ਸਫਾਈ ਨਾਲ ਨਹੀਂ ਕਰੇਗਾ ਤਾਂ ਸਾਡੀ ਪੁਲਿਸ ਤੇਰੇ ਤੋਂ ਜਬਰੀ ਵਗਾਰ ਲਵੇਗੀ। ਜੇ ਤੂੰ ਫੇਰ ਵੀ ਨਹੀਂ ਕਰੇਂਗਾ ਤਾਂ ਤੈਨੂੰ ਕਾਰਾਗਾਰ (ਜੇਲ੍ਹ) ਵਿਚ ਸਦਾ ਲਈ ਬੰਦ ਕਰ ਦਿਤਾ ਜਾਵੇਗਾ ਜਿਥੇ ਨਾ ਤੈਨੂੰ ਰੋਟੀ ਮਿਲਣੀ ਹੈ, ਨਾ ਪੀਣ ਲਈ ਪਾਣੀ ਮਿਲਣਾ ਹੈ। ਐਨੇ ਨੂੰ ਕੀ ਦੇਖਦਾ ਹੈ ਕਿ ਬਹੁਤ ਸਾਰੇ ਸਿਪਾਹੀ ਹਥਕੜੀਆਂ ਲੈ ਕੇ ਪੇਂਜੇ ਨੂੰ ਫੜਨ ਵਾਸਤੇ ਆ ਰਹੇ ਹਨ, ਇਹ ਪੇਂਜਾ ਉਠ ਕੇ ਅੱਗੇ ਨੂੰ ਦੌੜ ਲਿਆ ਅਤੇ ਇਕੋ ਹੀ ਗੱਲ ਕਹੀ ਜਾਂਦਾ ਹੈ ਕਿ ਮੈਥੋਂ ਨਹੀਂ 50 ਗੱਡੇ ਰੂੰ ਦੇ ਪਿੰਜ ਹੋਣੇ, ਮੈਂ ਇਹ ਕੰਮ ਨਹੀਂ ਕਰ ਸਕਦਾ। ਸਿਪਾਹੀਆਂ ਤੋਂ ਦੂਰ ਲੰਘ ਗਿਆ।

ਐਨੇ ਨੂੰ ਇਸ ਨੂੰ ਜਾਗ ਆ ਗਈ ਉਹ ਮੰਜੇ ਤੋਂ ਉਠ ਕੇ ਬਾਹਰ ਨੂੰ ਦੌੜ ਗਿਆ ਅਤੇ ਇਕੋ ਗੱਲ ਕਹੀ ਜਾਂਦਾ ਹੈ ਕਿ ਮੇਰੇ ਤੋਂ 50 ਗੱਡੇ ਨਹੀਂ ਪਿੰਜ ਹੋਣੇ, ਦਿਨ ਰਾਤ ਇਕੋ ਗੱਲ ਕਹੀ ਜਾਂਦਾ ਹੈ, ਡਰਦਾ ਹੈ ਕਿ ਸਿਪਾਹੀ ਆ ਕੇ ਫੜ ਨਾ ਲੈਣ, ਰੋਟੀ ਪਾਣੀ ਵੀ ਬੜੀ ਮੁਸ਼ਕਲ ਨਾਲ ਖਲਾਉਂਦੇ ਹਨ, ਸ਼ਹਿਰ ਦੀਆਂ ਗਲੀਆਂ ਵਿਚ ਘੁੰਮਦਾ ਰਹਿੰਦਾ ਹੈ ਅਤੇ ਇਕੋ ਗੱਲ ਆਖੀ ਜਾਂਦਾ ਹੈ ਕਿ ਮੇਰੇ ਤੋਂ 50 ਗੱਡੇ ਰੂੰ ਦੇ ਨਹੀਂ ਪਿੰਜ ਹੋਣੇ।

ਕਾਫੀ ਸਮਾਂ ਲੰਘ ਜਾਣ ਪਿਛੋਂ ਉਹੋ ਮਹਾਤਮਾ ਆ ਗਏ ਉਨ੍ਹਾਂ ਨੇ ਵੀ ਇਕ ਰਜਾਈ ਭਰਾਉਣੀ ਸੀ। ਪੇਂਜੇ ਬਾਰੇ ਪੁਛਿਆ ਤਾਂ ਉਸ ਦੇ ਘਰਦਿਆਂ ਨੇ ਕਿਹਾ ਕਿ ਮਹਾਰਾਜ! ਪਤਾ ਨਹੀਂ ਕੀ ਹੋ ਗਿਆ ਕਿ ਇਕ ਦਿਨ ਸੁੱਤੇ ਪਏ ਉਭੜਵਾਹੇ ਉਠ ਕੇ ਨੱਠ ਪਏ ਅਤੇ ਹੁਣ ਇਕੋ ਗੱਲ ਕਹੀ ਜਾਂਦੇ ਹਨ ਕਿ ਮੈਂ ਨਹੀਂ ਇਹ ਕੰਮ ਕਰਨਾ, ਮੇਰੇ ਤੋਂ 50 ਗੱਡੇ ਰੂੰ ਦੇ ਨਹੀਂ ਪਿੰਜ ਹੋਣੇ। ਮਹਾਰਾਜ ਜੀ! ਉਹ ਤਾਂ ਹੁਣ ਰੋਟੀ ਪਾਣੀ ਵੀ ਨਹੀਂ ਖਾਂਦਾ ਅਤੇ ਉਸ ਨੂੰ ਬਥੇਰਾ ਸਮਾਇਆ ਹੈ ਕਿ ਕਿਥੇ ਨੇ ਪੰਜਾਹ ਗੱਡੇ? ਉਹ ਕਹਿੰਦਾ ਹੈ ਕਿ ਉਹ ਦਰਿਆ ਦੇ ਕੰਢੇ ਖੜ੍ਹੇ ਨੇ। ਪੁਲਿਸ ਵਾਲਿਆਂ ਨੇ ਮੈਨੂੰ ਫੜ ਲੈਣਾ ਹੈ।

ਉਸ ਵੇਲੇ ਮਹਾਤਮਾ ਨੇ ਕਿਹਾ ਕਿ ਉਸ ਨੂੰ ਮੇਰੇ ਪਾਸ ਲੈ ਕੇ ਆਉਣਾ। ਜਦੋਂ ਉਸ ਨੂੰ ਮਹਾਂਪੁਰਸ਼ਾਂ ਦੇ ਸਾਮ੍ਹਣੇ ਲਿਜਾਇਆ ਗਿਆ, ਤਾਂ ਉਸ ਨੇ ਉਨ੍ਹਾਂ ਨੂੰ ਪਛਾਣ ਲਿਆ ਤੇ ਨਮਸ਼ਕਾਰ ਕਰਕੇ ਨਾਲ ਹੀ ਕਹਿਣ ਲੱਗਿਆ ਕਿ ਤੁਸੀਂ ਦਸੋ ਮੈਂ 50 ਗੱਡੇ ਰੂੰ ਦੇ ਕਿਵੇਂ ਇਕੱਲਾ ਪਿੰਜ ਸਕਦਾ ਹਾਂ,

ਫੇਰ ਰਾਜੇ ਨੇ ਕੰਮ ਮੁਫਤ ਕਰਾਉਣਾ ਹੈ ਤੇ ਮੈਨੂੰ ਡਰਾਉਂਦਾ ਹੈ ਕਿ ਜੇ ਤੂੰ ਇਹ ਕੰਮ ਨਾ ਕਰਿਆ ਤਾਂ ਤੈਨੂੰ ਕਾਰਾਗਾਰ (ਜੇਲ੍ਹ) ਵਿਚ ਸਦਾ ਲਈ ਬੰਦ ਕਰ ਦਿਤਾ ਜਾਵੇਗਾ। ਐਨਾ ਕਹਿ ਕੇ ਨੱਠਣ ਲਗਿਆ ਤਾਂ ਮਹਾਂਪੁਰਸ਼ਾਂ ਨੇ ਬਾਂਹ ਤੋਂ ਫੜ ਕੇ ਬਿਠਾ ਲਿਆ ਅਤੇ ਕਿਹਾ ਕਿ ਪੇਂਜੇ ਮੈਂ ਤੈਨੂੰ ਇਕ ਖੁਸ਼ਖਬਰੀ ਦੇਣ ਆਇਆ ਹਾਂ। ਮੈਂ ਉਹ 50 ਗੱਡੇ ਰੂੰ ਦੀ ਹੀ ਗੱਲ ਕਰਨੀ ਹੈ। ਉਹ ਟਿਕ ਗਿਆ ਅਤੇ ਕਹਿਣ ਲੱਗਿਆ ਕਿ ਕੀ ਗੱਲ ਹੈ? ਸੰਤ ਕਹਿਣ ਲੱਗੇ ਕਿ ਜਦੋਂ ਉਹ ਰੂੰ ਦੇ ਗੱਡੇ ਤੇਰੇ ਵਲ ਨੂੰ ਨਦੀਓਂ ਪਾਰ ਕਰਕੇ ਲਿਆ ਰਹੇ ਸੀ ਉਸ ਵੇਲੇ ਅਚਾਨਕ ਡਾਕੂ ਆ ਗਏ। ਉਨ੍ਹਾਂ ਨੇ ਰਾਖੀ ਕਰਨ ਵਾਲੇ ਸਿਪਾਹੀ ਮਾਰ ਦਿਤੇ, ਗੱਡਿਆਂ ਵਾਲੇ ਭੱਜ ਗਏ, ਬੈਲ ਗੱਡੇ ਛੱਡ ਕੇ ਖੇਤਾਂ ਵਲ ਨੂੰ ਭੱਜ ਗਏ। ਹੁਣ ਡਾਕੂਆਂ ਨੇ ਰੂੰ ਨੂੰ ਅੱਗ ਲਾ ਦਿਤੀ ਉਥੇ ਗੱਡੇ ਵੀ ਅਧ ਸੜੇ ਖੜ੍ਹੇ ਹਨ, ਰੂੰ ਸਾਰੀ ਜਲ ਚੁਕੀ ਹੈ। ਪਿਛੋਂ ਰਾਜੇ ਦਾ ਸੁਨੇਹਾ ਆ ਗਿਆ ਕਿ ਰੂੰ ਦੇ ਗੱਡੇ ਵਾਪਸ ਲੈ ਆਓ, ਹੁਣ ਅਸੀਂ ਰਜਾਈਆਂ ਨਹੀਂ ਭਰਾਉਣੀਆਂ, ਜਿਹੜਾ ਕੰਮ ਵੀ ਕਰਾਵਾਂਗੇ ਉਹ ਪੈਸੇ ਦੇ ਕੇ ਹੀ ਕਰਾਵਾਂਗੇ, ਵਗਾਰ ਵਿਚ ਨਹੀਂ ਕਰਾਉਣਾ। ਪੇਂਜਾ ਕਹਿਣ ਲੱਗਿਆ, ਸੰਤ ਜੀ! ਇਹ ਤੁਸੀਂ ਬਹੁਤ ਸੋਹਣੀ ਖਬਰ ਦਿਤੀ ਹੈ। ਹੁਣ ਮੈਨੂੰ ਫੜਨ ਵਾਸਤੇ ਪੁਲਿਸ ਦੇ ਸਿਪਾਹੀ ਤਾਂ ਨਹੀਂ ਆਉਣਗੇ? ਸੰਤਾਂ ਨੇ ਕਿਹਾ ਕਿ ਰਾਜੇ ਦੇ ਤਾਂ ਚਿੱਤ ਚੇਤੇ ਵੀ ਨਹੀਂ ਕਿ ਤੈਨੂੰ ਫੜਨਾ ਹੈ। ਹੁਣ ਤੈਨੂੰ ਕੋਈ ਖਤਰਾ ਨਹੀਂ, ਅਸੀਂ ਹੁਣ ਇਕ ਰਜਾਈ ਭਰਾਉਣੀ ਹੈ। ਉਸ ਨੇ ਸੰਤਾਂ ਤੋਂ ਰੂੰ ਲੈ ਲਈ ਉਸ ਦਾ ਦਿਮਾਗ ਠੀਕ ਹੋ ਗਿਆ। ਉਸ ਨੂੰ ਉਸ ਝੂਠੇ ਸੁਪਨੇ ਦੇ ਅਸਰ ਵਿਚੋਂ ਜਾਗ ਆ ਗਈ। ਜਿੰਨਾ ਚਿਰ ਉਹ ਜਾਗਿਆ ਨਹੀਂ ਸੀ ਭਿਆਨਕ ਸੁਪਨੇ ਦੇ ਅਸਰ ਨੇ ਉਸ ਨੂੰ ਪਾਗਲ ਬਣਾ ਛੱਡਿਆ ਸੀ। ਪਾਗਲਪੁਣਾ ਕੀ ਹੁੰਦਾ ਹੈ? ਦਿਮਾਗ ਵਿਚ ਕੋਈ ਐਸੀ ਸਥਿਤੀ ਪੈਦਾ ਹੋ ਜਾਂਦੀ ਹੈ, ਜਿਸ ਤੋਂ ਉਹ ਕੋਈ ਨਿਰਣਾ ਨਹੀਂ ਲੈ ਸਕਦਾ, ਇਕੋ ਗੱਲ ਹਾਵੀ ਹੋ ਕੇ ਉਸ ਦੀ ਸੋਚ ਸ਼ਕਤੀ ਨੂੰ ਖਤਮ ਕਰ ਦਿੰਦੀ ਹੈ। ਸੋ ਇਹ ਇਕ ਸੁਪਨਾ ਹੈ, ਇਹ ਬਿਲਕੁਲ ਝੂਠਾ ਹੋਇਆ ਕਰਦਾ ਹੈ। ਥੋੜ੍ਹੀ ਦੇਰ ਦਾ ਹੋਇਆ ਕਰਦਾ ਹੈ ਪਰ ਜਦੋਂ ਅਸੀਂ ਸੁਪਨੇ ਵਿਚੋਂ ਲੰਘ ਰਹੇ ਹੁੰਦੇ ਹਾਂ ਤਾਂ ਇਹ ਪੂਰੀ ਤਰ੍ਹਾਂ ਸੱਚਾ ਲਗਦਾ ਹੈ, ਇਸਦਾ ਅਸਰ ਸਰੀਰ ਤੇ ਵੀ ਹੁੰਦਾ ਹੈ। ਸਵਪਨ ਦੋਸ਼ ਵਗੈਰਾ ਸੁਪਨੇ ਦੇ ਖਿਆਲਾਂ ਵਿਚ ਆਉਣ ਕਰਕੇ ਹੀ ਹੁੰਦਾ ਹੈ। ਸੁਪਨੇ ਵਿਚ ਡਰ ਕੇ ਦਿਲ ਫੇਲ੍ਹ ਵੀ ਹੋ ਜਾਂਦਾ ਹੈ। ਇਹ ਸੁਪਨਾ ਇਕ ਰਾਤ ਦਾ ਹੈ। ਇਸੇ ਤਰ੍ਹਾਂ ਨਾਲ ਸੰਸਾਰ ਵਿਚ ਜਿਸ ਨੂੰ ਅਸੀਂ ਜਾਗ੍ਰਤ ਅਵਸਥਾ ਕਹਿੰਦੇ ਹਾਂ। ਇਹ ਵੀ ਇਕ ਸੁਪਨਾ ਹੀ ਹੈ। ਇਸ ਵਿਚ ਰਾਤ ਦੇ ਸੁਪਨੇ ਨਾਲੋਂ ਚੇਤਨਤਾ ਬਹੁਤੀ ਹੁੰਦੀ ਹੈ, ਕੋਈ ਆਦਮੀ ਇਕ ਲੱਖ ਰੁਪਈਆ ਨਗਦ ਆਪਣੇ ਸਰ੍ਹਾਣੇ ਹੇਠ ਰੱਖ ਕੇ ਸੌਂ ਗਿਆ। ਉਸ ਨੂੰ ਸੁਪਨੇ ਵਿਚ ਪਿਆਸ ਲਗ ਗਈ, ਪਾਣੀ ਦੀ ਤਲਾਸ਼ ਵਿਚ ਇਧਰ ਉਧਰ ਫਿਰਦਾ ਹੈ। ਅਖੀਰ ਢੂੰਢਦਾ ਹੋਇਆ ਪਾਣੀ ਪਾਸ ਪਹੁੰਚਿਆ। ਉਥੇ ਇਕ ਪ੍ਰੇਮੀ ਨੇ ਕਿਹਾ ਕਿ ਦੋ ਪੈਸੇ ਦਾ ਇਕ ਗਿਲਾਸ ਮਿਲਦਾ ਹੈ। ਦੋ ਪੈਸੇ ਦੇਹ, ਤੂੰ ਪਿਆਸ ਬੁਝਾ ਸਕਦਾ ਹੈਂ। ਪਰ ਇਸ ਨੂੰ ਦੋ ਪੈਸੈ ਨਹੀਂ ਮਿਲਦੇ। ਇਹ ਮਿੰਨਤਾਂ ਕਰਦਾ ਹੈ ਕਿ ਮੇਰਾ ਗਲ ਪਾਣੀ ਬਿਨਾਂ ਖੁਸ਼ਕ ਹੋ ਰਿਹਾ ਹੈ, ਤੁਸੀਂ ਮੇਰੇ ਤੇ ਤਰਸ ਕਰੋ, ਮੈਨੂੰ ਪਾਣੀ ਮੁਫਤ ਪਿਲਾ ਦੇਵੋ ਪਰ ਉਹ ਨਹੀਂ ਪਿਲਾ ਰਹੇ। ਜਦੋਂ ਇਸ ਨੂੰ ਜਾਗ ਆਉਂਦੀ ਹੈ ਤਾਂ ਹੈਰਾਨ ਹੁੰਦਾ ਹੈ ਕਿ ਮੇਰੇ ਸਰ੍ਹਾਣੇ ਤਾਂ ਇਕ ਲੱਖ ਰੁਪਿਆ ਪਿਆ ਸੀ, ਮੈਂ ਉਸ ਨੂੰ ਕਿਉਂ ਨਾ ਵਰਤਿਆ। ਸੋ ਐਸੀ ਹਾਲਤ ਹੋ ਜਾਂਦੀ ਹੈ -

***ਨਰਪਤਿ ਏਕ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥***
***ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥ ਪੰਨਾ - 658***

***ਜਿਉ ਸੁਪਨੈ ਨਿਸਿ ਭੁਲੀਐ ਜਬ ਲਗਿ ਨਿਦ੍ਰਾ ਹੋਇ॥***
***ਇਉ ਸਰਪਨਿ ਕੈ ਵਸਿ ਜੀਅੜਾ ਅੰਤਰਿ ਹਉਮੈ ਦੋਇ॥***
***ਗੁਰਮਤਿ ਹੋਇ ਵੀਚਾਰੀਐ ਸੁਪਨਾ ਇਹੁ ਜਗੁ ਲੋਇ॥***
***ਪੰਨਾ - 63***

ਸੁਪਨੇ ਵਿਚ ਰਾਜਾ ਰਾਜ ਗੁਆ ਕੇ ਕੰਗਾਲ ਬਣ ਜਾਂਦਾ ਹੈ ਪਰ ਜਦੋਂ ਜਾਗ ਆਉਂਦੀ ਹੈ ਤਾਂ ਉਹ ਤਖਤ ਉਪਰ ਬੈਠਾ ਆਪਣੇ ਆਪ ਨੂੰ ਦੇਖਦਾ ਹੈ। ਇਕ ਛੋਟਾ ਜਿਹਾ ਨੀਂਦ ਦਾ ਝੌਂਕਾ ਉਸ ਨੂੰ ਬਾਦਸ਼ਾਹੀ ਭੁਲਾ ਕੇ ਕੰਗਾਲੀ ਵਿਚ ਲੈ ਗਿਆ। ਇਸੇ ਤਰ੍ਹਾਂ ਜਿਸ ਨੂੰ ਅਸੀਂ ਜਾਗ੍ਰਤ ਕਹਿੰਦੇ ਹਾਂ, ਇਹ ਇਕ ਲੰਮਾ ਸੁਪਨਾ ਹੈ, ਅਗਿਆਨਮਈ ਨੀਂਦ ਹੈ। ਸੁਪਨਾ ਇਕ ਰਾਤ ਦਾ ਹੁੰਦਾ ਹੈ ਅਤੇ ਇਹ ਜੀਵਨ 80-90 ਸਾਲ ਦਾ ਹੁੰਦਾ ਹੈ, ਪਰ ਹੈਨ ਦੋਨੋਂ ਹੀ ਸੁਪਨੇ। ਐਉਂ ਸਮਝ ਲਓ ਕਿ ਇਕ ਸੇਰ ਆਟਾ ਥੋੜ੍ਹੇ ਸਮੇਂ ਵਿਚ ਅਤੇ ਇਕ ਮਣ ਆਟਾ ਕਾਫੀ ਸਮੇਂ ਵਿਚ ਖਾਧਾ ਜਾਂਦਾ ਹੈ, ਪਰ ਖਾਧੇ ਦੋਵੇਂ ਹੀ ਜਾਣੇ ਹਨ। ਇਹ ਜੀਵਨ ਜਿਸ ਵਿਚ ਅਸੀਂ ਵਿਚਰ ਰਹੇ ਹਾਂ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਇਹ ਇਕ ਸੁਪਨਾ ਹੀ ਹੈ, ਅਸਲੀ ਜੀਵਨ ਇਨ੍ਹਾਂ ਸੁਪਨਿਆਂ ਤੋਂ ਉਪਰ ਹੈ। ਚੇਤਨਤਾ ਦੀਆਂ ਚਾਰ ਅਵਸਥਾਵਾਂ ਹੋਇਆ ਕਰਦੀਆਂ ਹਨ। ਇਕ ਅਵਸਥਾ ਉਹ ਹੈ ਜਦੋਂ ਅਸੀਂ ਘੂਕ ਨੀਂਦ ਵਿਚ ਸੁੱਤੇ ਪਏ ਹਾਂ, ਇਸ ਨੂੰ ਸਖੋਪਤ ਕਹਿੰਦੇ ਹਨ। ਦੂਜੀ ਸੁਪਨ ਅਵਸਥਾ, ਜਦੋਂ ਸੁਪਨੇ

ਆ ਰਹੇ ਹੁੰਦੇ ਹਨ। ਤੀਜੀ ਜਾਗ੍ਰਤ ਅਵਸਥਾ, ਜਦੋਂ ਅਸੀਂ ਜਾਗਦੇ ਹਾਂ। ਚੌਥੀ ਤੁਰੀਆ ਹੋਇਆ ਕਰਦੀ ਹੈ ਜਦੋਂ ਅਸੀਂ ਅਸਲੀਅਤ ਪਛਾਣ ਲੈਂਦੇ ਹਾਂ। ਆਪਣੇ ਸਰੂਪ ਦਾ ਗਿਆਨ ਹੋ ਜਾਂਦਾ ਹੈ। ਉਥੇ ਸਾਰੇ ਭਰਮਾਂ ਦਾ ਨਾਸ਼ ਹੋ ਜਾਂਦਾ ਹੈ। ਤੱਤ ਗਿਆਨ ਵਿਚ ਇਸਦੀ ਹੋਂਦ ਪੂਰਨ ਤੌਰ ਤੇ ਵਾਹਿਗੁਰੂ ਜੀ ਵਿਚ ਲੀਨ ਹੋ ਜਾਂਦੀ ਹੈ ਅਤੇ ਪ੍ਰਮ ਚੇਤਨਤਾ ਦਾ ਲਿਸ਼ਕਾਰਾ ਵਜਦਾ ਹੈ, ਜੀਵ ਭਾਵ ਖਤਮ ਹੋ ਕੇ ਆਪਣੇ ਆਤਮ ਸਰੂਪ ਵਿਚ ਲੈਅ ਹੋ ਜਾਂਦਾ ਹੈ, ਇਸ ਨੂੰ ਚੌਥਾ ਪਦ ਤ੍ਰਿਗੁਣ ਅਤੀਤ ਪਦਵੀ ਆਖਦੇ ਹਨ।

ਸੋ ਇਸ ਤਰ੍ਹਾਂ ਦੇ ਨਾਲ ਇਹ ਜੀਵ ਕ੍ਰੋੜਾਂ ਸਾਲਾਂ ਤੋਂ ਇਕ ਨੀਂਦ ਦੇ ਵਿਚ ਗੁਲਤਾਨ ਹੋਇਆ ਹੋਇਆ ਜੰਮਦਾ ਮਰਦਾ ਹੈ। ਕ੍ਰੋੜਾਂ ਬ੍ਰਹਿਮੰਡ ਇਸ ਨੂੰ ਨਜ਼ਰੀਂ ਪੈਂਦੇ ਹਨ। ਦੁਨੀਆਂ ਵਿਚ ਮਿਤਰ ਤੇ ਵੈਰੀ ਇਸ ਨੂੰ ਲਗਦੇ ਹਨ ਪਰ ਜਦੋਂ ਇਹ ਜਾਗ੍ਰਤ ਰੂਪੀ ਸੁਪਨੇ ਵਿਚੋਂ, ਤੱਤ ਅਵਸਥਾ ਵਿਚੋਂ ਜਾਗ ਪੈਂਦਾ ਹੈ ਉਸ ਵੇਲੇ ਇਸ ਨੂੰ ਪ੍ਰਮੇਸ਼ਰ ਤੋਂ ਬਗੈਰ ਕੋਈ ਦਿਸਦਾ ਹੀ ਨਹੀਂ। ਇਹ ਆਪਣੀ ਅਸਲੀ ਅਵਸਥਾ ਵਿਚ ਆ ਜਾਂਦਾ ਹੈ ਜਿਥੇ ਪੂਰਨ ਰੂਪ ਵਿਚ ਜਾਗ ਆ ਜਾਵੇ। ਇਹ ਅਵਸਥਾ ਪੂਰਨ ਤੱਤ ਬੇਤੇ ਮਹਾਂਪੁਰਸ਼ ਦੀ ਸੰਗਤ ਤੋਂ ਬਿਨਾਂ ਪ੍ਰਾਪਤ ਨਹੀਂ ਹੁੰਦੀ ਕਿਉਂਕਿ illusion (ਭੁੱਲ) ਜੋ ਹਮੇਸ਼ਾ ਜੀਵ ਨੂੰ ਘੇਰੀ ਰਖਦੀ ਹੈ ਅਤੇ ਅਗਿਆਨ ਦੀ ਹਨ੍ਹੇਰੀ ਵਿਚ ਧੱਕੀ ਰਖਦੀ ਹੈ। ਸੰਤਾਂ ਦਾ ਇਹ ਫਰਜ਼ ਹੋਇਆ ਕਰਦਾ ਹੈ ਕਿ ਜੀਵ ਨੂੰ ਅਗਿਆਨਤਾ ਦੀਆਂ ਹਨ੍ਹੇਰੀਆਂ ਖੱਡਾਂ ਵਿਚੋਂ ਕੱਢ ਕੇ ਗਿਆਨ ਤੱਤ, ਅਸਲੀ ਤੱਤ ਵਿਚ ਜਾਗ੍ਰਤ ਕੀਤਾ ਜਾਵੇ। ਸਾਰਾ ਰੋਲਾ ਹੰਗਤਾ ਤੇ ਮਮਤਾ ਨੇ ਪਾਇਆ ਹੋਇਆ ਹੈ। ਇਹ ਜੀਵ ਹੈ ਤਾਂ ਵਾਹਿਗੁਰੂ ਦਾ ਹੀ ਸਰੂਪ ਪਰ ਹਉਮੈ ਕਰਕੇ ਇਹ ਵਖਰਾਪੁਣ ਮਹਿਸੂਸ ਕਰਦਾ ਹੈ। ਜਿਵੇਂ ਘਰ ਵਿਚੋਂ ਹਨ੍ਹੇਰਾ ਬਾਹਰ ਕੱਢਣ ਲਈ ਪੱਖੇ (exhaust fan) ਲਾ ਦਿਤੇ ਜਾਣ, ਜਾਂ ਹੋਰ ਤਰੀਕੇ ਅਪਣਾ ਲਏ ਜਾਣ ਕਿ ਹਨ੍ਹੇਰਾ ਦੂਰ ਹੋ ਜਾਵੇ, ਪਰ ਫੇਰ ਵੀ ਹਨ੍ਹੇਰਾ ਦੂਰ ਨਹੀਂ ਹੁੰਦਾ।

ਮਹਾਂਪੁਰਸ਼ ਇਕ ਕਥਾ ਸੁਣਾਉਂਦੇ ਹਨ ਕਿ ਇਕ ਲੜਕੀ ਅਜਿਹੇ ਥਾਂ ਵਿਆਹੀ ਗਈ ਜਿਥੇ ਦੇ ਲੋਕ ਦਿਨੇ ਫਟਾ ਫਟ ਕੰਮ ਕਰਦੇ ਸਨ ਅਤੇ ਥੋੜ੍ਹਾ ਅਰਾਮ ਕਰ ਲੈਂਦੇ ਸਨ ਅਤੇ ਰਾਤ ਨੂੰ ਉਹ ਕੱਪੜੇ ਲੈ ਲੈ ਕੇ ਘਰਾਂ ਵਿਚੋਂ ਹਨ੍ਹੇਰੇ ਨੂੰ ਬਾਹਰ ਕੱਢਦੇ ਸਨ ਅਤੇ ਜਦੋਂ ਸਵੇਰੇ ਚਾਨਣਾ ਹੋਣਾ ਤਾਂ ਬੜੇ ਖੁਸ਼ ਹੋਣਾ ਤੇ ਕਹਿਣਾ ਕਿ ਅਸੀਂ ਹਨ੍ਹੇਰਾ ਢੋਹ ਲਿਆ ਹੈ ਤੇ ਚਾਨਣ ਹੋ ਗਿਆ ਹੈ। ਉਸ ਲੜਕੀ ਨੇ ਦੇਖਿਆ ਕਿ ਇਹ ਤਾਂ ਸਾਰੇ ਸਾਧਾਰਣ ਹਨ। ਇਨ੍ਹਾਂ ਨੂੰ ਨਹੀਂ ਪਤਾ ਕਿ ਹਨ੍ਹੇਰਾ ਕਿਵੇਂ ਦੂਰ ਹੁੰਦਾ ਹੈ। ਉਸ ਨੇ ਦਿਨ ਵਿਚ ਹੀ ਇਕ ਵੱਡਾ ਬਰਤਨ ਲਿਆ, ਉਸ ਵਿਚ ਰੂੰ ਦੀ ਬੱਤੀ ਪਾਈ, ਸਰ੍ਹੋਂ ਦਾ ਤੇਲ ਪਾ ਲਿਆ। ਉਸ ਨੇ ਜਦੋਂ ਹਨ੍ਹੇਰਾ ਹੋਇਆ ਤਾਂ ਸਾਰਿਆਂ ਨੂੰ ਕਿਹਾ ਕਿ ਤੁਸੀਂ ਅੱਜ ਹਨ੍ਹੇਰਾ ਨਹੀਂ ਢੋਣਾ ਮੈਂ ਇਕੱਲੀ ਹੀ ਇਸ ਹਨ੍ਹੇਰੇ ਨੂੰ ਕੱਢ ਦੇਵਾਂਗੀ। ਪਿੰਡ ਦੇ ਸਾਰੇ ਲੋਕ ਇਕੱਠੇ ਹੋ ਗਏ ਕਿ ਇਕ ਲੜਕੀ ਆਈ ਹੈ ਕਿ ਜਿਸ ਨੇ ਜਾਦੂ ਕਰਕੇ ਹਨ੍ਹੇਰਾ ਭਜਾ ਦੇਣਾ ਹੈ। ਜਦੋਂ ਹਨ੍ਹੇਰਾ ਹੋ ਗਿਆ ਤਾਂ ਉਸ ਵੇਲੇ ਸਾਰੇ ਸਿਆਣੇ ਬੰਦੇ ਇਕੱਠੇ ਹੋਏ ਬੈਠੇ ਹਨ ਜਿਨ੍ਹਾਂ ਵਿਚ ਉਹ ਲੜਕੀ ਆਪਣਾ ਦੀਵਾ ਲਈ ਖੜ੍ਹੀ ਹੈ, ਉਨ੍ਹਾਂ ਬੰਦਿਆਂ ਨੇ ਕਿਹਾ ਕਿ ਹਨ੍ਹੇਰਾ ਤਾਂ ਵਧ ਰਿਹਾ ਹੈ, ਤੂੰ ਛੇਤੀ ਢੋਹ ਕੇ ਬਾਹਰ ਕਰ ਦੇ ਕਿਉਂਕਿ ਤੂੰ ਕਹਿੰਦੀ ਸੀ ਕਿ ਮੈਂ ਇਕੱਲੀ ਹੀ ਹਨ੍ਹੇਰਾ ਕੱਢ ਦੇਵਾਂਗੀ। ਉਸ ਵੇਲੇ ਉਸ ਲੜਕੀ ਨੇ ਅੱਗ ਲੈ ਕੇ ਦੀਵਾ ਜਲਾ ਦਿਤਾ ਅਤੇ ਉਹੋ ਜਿਹੇ ਦੀਵੇ ਕਈ ਘਰਾਂ ਵਿਚ ਜਲਾ ਦਿਤੇ ਅਤੇ ਸਾਰੇ ਖੁਸ਼ ਹੋ ਗਏ ਕਿ ਇਸ ਲੜਕੀ ਨੇ ਹਨ੍ਹੇਰਾ ਦੂਰ ਕਰ ਦਿਤਾ। ਸੋ ਇਸੇ ਤਰ੍ਹਾਂ ਨਾਲ ਸਾਡੀ ਚੇਤਨਤਾ ਉਪਰ ਅਗਿਆਨ ਦਾ ਹਨ੍ਹੇਰਾ ਪੂਰੀ ਤਰ੍ਹਾਂ ਨਾਲ ਛਾਇਆ ਹੋਇਆ ਹੈ ਜਿਥੇ ਪ੍ਰਕਾਸ਼ ਦੀ ਇਕ ਕਿਰਨ ਵੀ ਨਹੀਂ ਪਹੁੰਚਦੀ ਪਰ ਤੱਤ ਬੇਤੇ ਮਹਾਂਪੁਰਸ਼ ਗਿਆਨ ਦਾ ਪ੍ਰਕਾਸ਼ ਕਰਾ ਕੇ ਜਨਮਾਂ ਜਨਮਾਂਤਰਾਂ ਦਾ ਹਨ੍ਹੇਰਾ ਦੂਰ ਕਰਾ ਦਿਆ ਕਰਦੇ ਹਨ ਜਿਵੇਂ ਕਿ ਫੁਰਮਾਨ ਹੈ –

***ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥***
***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥***
***ਪੰਨਾ – 204***

ਸੋ ਇਹ ਜਨਮਾਂ ਜਨਮਾਂਤਰਾਂ ਦਾ ਪਿਆ ਅਗਿਆਨ ਦਾ ਹਨ੍ਹੇਰਾ ਗਿਆਨ ਦੇ ਪ੍ਰਕਾਸ਼ ਬਿਨਾਂ ਦੂਰ ਨਹੀਂ ਹੋਇਆ ਕਰਦਾ। ਗਿਆਨ ਤੱਤ ਬੇਤੇ ਮਹਾਂਪੁਰਸ਼ ਦੇ ਸ਼ਰਨ ਵਿਚ ਆਏ ਤੋਂ ਬਿਨਾਂ ਪ੍ਰਾਪਤ ਨਹੀਂ ਹੋਇਆ ਕਰਦਾ, ਇਸ ਤਰ੍ਹਾਂ ਅਸੀਂ ਸੰਸਾਰ ਵਿਚ ਹਨ੍ਹੇਰੇ ਦਾ ਜੀਵਨ ਬਿਤਾ ਰਹੇ ਹਾਂ, ਅਗਿਆਨ ਹੋਣ ਕਰਕੇ ਆਪਣੇ ਬੇਗਾਨੇ, ਘਾਟੇ ਵਾਧੇ, ਦੁਖ ਸੁਖ ਨਜ਼ਰ ਆ ਰਹੇ ਹਨ ਪਰ ਜਦੋਂ ਅੰਦਰ ਅੰਤਰ ਆਤਮੇ ਪ੍ਰਕਾਸ਼ ਹੋ ਗਿਆ ਫੇਰ ਕੀ ਦਿਸਦਾ ਹੈ –

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ।।***
***ਪੰਨਾ – 846***

ਗੁਰੂ ਮਹਾਰਾਜ ਇਕ ਥਾਂ ਹੋਰ ਫੁਰਮਾਨ ਕਰਦੇ ਹਨ –

***ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ॥***
***ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥***
***ਸਭੁ ਆਤਮ ਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ॥***
***ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ॥***
***ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ ਹੋਤਿ॥***
***ਪੰਨਾ – 309***

ਇਸ ਜੋਤ ਦੇ ਪ੍ਰਕਾਸ਼ ਵਿਚ ਜਦੋਂ ਅਸੀਂ ਆਪਣੇ ਅੰਦਰ ਖੋਜ ਕਰਦੇ ਹਾਂ ਅਸੀਂ ਉਸ ਅਸਥਾਨ ਤੇ ਪਹੁੰਚਦੇ ਹਾਂ ਜਿਥੇ ਮੈਂ ਭਾਵ ਪੂਰੀ ਤਰ੍ਹਾਂ ਮਿਟ ਚੁਕਿਆ ਹੁੰਦਾ ਹੈ। ਉਸ ਵੇਲੇ ਇਕੋ ਆਤਮਾ ਸਾਰੇ ਪ੍ਰਕਾਸ਼ ਵਿਚ ਅਨੁਭਵ ਹੁੰਦੀ ਹੈ ਜਿਵੇਂ ਕਿ ਉਪਰਲੇ ਮਹਾਂਵਾਕ ਵਿਚ ਫੁਰਮਾਨ ਆਇਆ ਹੈ ਕਿ ਸਭ ਪਸਾਰਾ ਆਤਮਾ ਦਾ ਕੀਤਾ ਨਜ਼ਰੀਂ ਪੈ ਰਿਹਾ ਹੈ ਜੋ ਅਸੀਂ ਇਕ ਮੰਨਿਆ, ਇਕ ਦੇਖਿਆ ਹੈ। ਜਿਨ੍ਹਾਂ ਨੇ ਇਸ ਨੂੰ ਪਰਪੱਕ ਰੂਪ ਵਿਚ ਦੇਖਿਆ ਹੈ ਉਨ੍ਹਾਂ ਦਾ ਫੁਰਮਾਨ ਹੈ –

***ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ॥***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ॥***
***ਏਹੁ ਵਿਸੁ ਸੰਸਾਰੁ ਤੁਮ ਦੇਖਦੇ ਹਰਿ ਕਾ ਰੂਪੁ ਹੈ***
***ਹਰਿ ਰੂਪੁ ਨਦਰੀ ਆਇਆ॥***
***ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ***
***ਹਰਿ ਬਿਨੁ ਅਵਰੁ ਨ ਕੋਈ॥***
***ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ***
***ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥ ਪੰਨਾ – 922***

ਹੋਰ ਬਹੁਤ ਸਾਰੇ ਬਚਨ ਉਥੇ ਕੀਤੇ ਗਏ। 14 ਅਮਰੀਕਨ ਬਹੁਤ ਹੀ ਧਿਆਨ ਨਾਲ ਇਹ ਬਚਨ ਸੁਣ ਰਹੇ

ਸਨ। ਜਦੋਂ ਮੈਂ ਸਮਾਂ ਦੇਖਿਆ ਤਾਂ ਸਵਾ ਦੋ ਘੰਟੇ ਲੰਘ ਚੁੱਕੇ ਸਨ, ਦਿਨ ਭਰ ਦੇ ਪ੍ਰੋਗਰਾਮ ਕਾਫੀ ਸਨ, ਬਹੁਤ ਸਾਰੇ ਘਰਾਂ ਵਿਚ ਚਰਨ ਪਾਉਣੇ ਸਨ। ਮੈਂ ਕਿਹਾ ਕਿ ਖਿਮਾ ਕਰਨਾ ਕਿ ਮੈਨੂੰ ਤਾਂ ਧਿਆਨ ਹੀ ਨਹੀਂ ਰਿਹਾ ਕਿ ਮੇਰਾ ਬਾਕੀ ਦਾ ਪ੍ਰੋਗਰਾਮ ਬਹੁਤ ਲੰਮਾ ਹੈ, ਉਹ ਵੀ ਇਸੇ ਸਮੇਂ ਵਿਚ ਪੂਰਾ ਕਰਨਾ ਹੈ। ਉਨ੍ਹਾਂ ਵਿਚ ਬਹੁਤ ਸਾਰੇ ਡਾਕਟਰ, ਸਾਇੰਸਦਾਨ ਡਾਕਟਰ ਰਾਓ ਜੀ ਦੇ ਨਾਲ ਆਏ ਸਨ। ਉਹ ਸਾਰੇ ਡਾਕਟਰ ਸਵਾਮੀ ਰਾਮ ਜੀ ਦੇ ਪ੍ਰੇਮੀ ਸਨ। ਪਿਛੋਂ ਉਨ੍ਹਾਂ ਦਾ ਫੋਨ ਆਇਆ ਕਿ ਅਸੀਂ ਕੈਨੇਡਾ, ਦੱਖਣੀ ਅਮਰੀਕਾ, ਆਸਟਰੇਲੀਆ, ਅਰਜਨਟਾਈਨਾ, ਮੈਕਸੀਕੋ ਅਤੇ ਯੂਰਪ ਵਿਚੋਂ 200-300 ਮੈਂਬਰ ਇਕੱਠੇ ਹੋ ਰਹੇ ਹਾਂ। ਤੁਸੀਂ ਸਾਨੂੰ 25 ਮਾਰਚ ਨੂੰ ਚਾਰ ਘੰਟੇ ਦੋ ਦਿਨਾਂ ਵਿਚ ਸਵੇਰੇ ਸ਼ਾਮ ਇਕ-ਇਕ ਘੰਟਾ ਲੈਕਚਰ ਦੇ ਜਾਵੋ। ਉਹ ਟੈਲੀਫੋਨ ਪੈਨਸਨਵਾਲੀਆ ਨਿਉਯਾਰਕ ਦੇ ਕੋਲੋਂ ਆਇਆ ਸੀ ਪਰ ਮੇਰੇ ਕੋਲ ਸਮਾਂ ਨਾ ਹੋਣ ਕਰਕੇ ਜਵਾਬ ਦੇਣਾ ਪਿਆ। ਉਨ੍ਹਾਂ ਤੋਂ ਵਿਦਾ ਲੈ ਕੇ ਅਸੀਂ ਗੱਡੀਆਂ ਵਿਚ ਸਵਾਰ ਹੋ ਗਏ, ਮੇਰੇ ਨਾਲ ਬਹੁਤ ਸਾਰੀਆਂ ਕਾਰਾਂ ਸਨ, ਸਭ ਤੋਂ ਪਹਿਲਾਂ ਅਸੀਂ ਸਰਦਾਰ ਗੁਰਚਰਨ ਸਿੰਘ ਝੱਜ ਦੇ ਘਰ ਪੁਜਣ ਲਈ ਰਵਾਨਾ ਹੋਏ।

L L L L L L L

---

(ਪੰਨਾ 19 ਦੀ ਬਾਕੀ)

ਸੰਤ ਮਹਾਰਾਜ ਜੀ ਨੇ ਮੈਨੂੰ ਕਿਹਾ ਤੁਸੀਂ ਇਨ੍ਹਾਂ ਨੂੰ ਸ੍ਰੀ ਮਾਨ ਜੀ ਪਾਸ ਲੈ ਕੇ ਜਾਓ ਅਤੇ ਯਥਾਸ਼ਕਤ ਪ੍ਰਸ਼ਾਦ ਪਾਣੀ ਦੀ ਸੇਵਾ ਕਰਕੇ ਖੁਸ਼ੀਆਂ ਲਵੋ।

ਆਪ ਜੀ ਦਾ ਬਚਨ ਅਜਿਹਾ ਸਫਲ ਹੋਇਆ ਕਿ ਅੱਜ ਤਕ ਵੀ ਉਹ ਪਰਿਵਾਰ ਪ੍ਰਮੇਸ਼ਰ ਦਾ ਭਜਨ ਕਰਦਾ ਹੈ ਅਤੇ ਮਾਇਆ ਦੀ ਕੋਈ ਘਾਟ ਨਹੀਂ ਹੈ। ਸਾਰੇ ਦਿੱਲੀ ਸ਼ਹਿਰ ਵਿਚ ਆਪ ਦੀ ਉਚੀ ਸੋਭਾ ਅਜੇ ਭੀ ਕਾਇਮ ਹੈ।

ਸੰਤ ਮਹਾਰਾਜ ਜੀ ਇਸ ਸਮੇਂ ਦੌਰਾਨ ਬੰਦਗੀ ਕਰਨ ਉਪਰ ਬਹੁਤ ਹੀ ਜ਼ੋਰ ਦਿਆ ਕਰਦੇ ਸਨ, ਸਾਧਨ ਆਪ ਵੀ ਕਰਦੇ ਸਨ ਅਤੇ ਸਾਥੀਆਂ ਤੋਂ ਵੀ ਬੜੀ ਸਖਤੀ ਨਾਲ ਕਰਾਇਆ ਕਰਦੇ ਸਨ। ਉਨ੍ਹਾਂ ਦਿਨਾਂ ਵਿਚ ਜਿਹੜੇ ਸਿੰਘ ਕਰਮਸਰ ਡੇਰੇ ਵਿਚ ਰਿਹਾ ਕਰਦੇ ਸਨ ਉਹ ਇਕ ਤੋਂ ਇਕ ਵੱਧ ਸੰਤ ਹੀ ਸਨ, ਜੀਵਨ ਵਿਚ ਇਕ ਰਸ ਚਾਲ ਸੀ। ਦੂਹਰਾ ਜੀਵਨ ਮੈਂ ਉਥੇ ਕਿਸੇ ਦਾ ਵੀ ਨਹੀਂ ਸੀ ਦੇਖਿਆ। ਸਹਿਜ ਨਾਲ ਬੰਦਗੀ ਕਰਦੇ ਸਨ ਅਤੇ ਸੇਵਾ ਕਰਦੇ ਸਨ ਅਤੇ ਬਾਹਰ ਕੀਰਤਨ ਵੀ ਕਰਿਆ ਕਰਦੇ ਸੀ, ਅਖੰਡਪਾਠ ਵੀ ਕਰਿਆ ਕਰਦੇ ਸਨ। ਉਹ ਸਮੇਂ ਅਜਿਹੇ ਸਨ, ਜਿਨ੍ਹਾਂ ਦੀ ਯਾਦ ਅਜੇ ਵੀ ਨਹੀਂ ਭੁਲਦੀ, ਅਜੇ ਵੀ ਹੁਲਾਰਾ ਮਾਰਦੀ ਹੈ ਕਿ ਉਸੇ ਤਰ੍ਹਾਂ ਨਾਲ ਸਰੀਰ ਤੋਂ ਬੇਪਰਵਾਹ ਹੋ ਕੇ ਪ੍ਰਭੂ ਦੀ ਯਾਦ ਵਿਚ ਜੁੜ ਬੈਠੀਏ ਅਤੇ ਲੰਮੀਆਂ ਸਮਾਧੀਆਂ ਵਿਚ ਲੀਨ ਹੋ ਜਾਈਏ।

ਸੰਤ ਮਹਾਰਾਜ ਜੀ ਦੀ ਸੰਗਤ ਵਿਚ ਅਜਿਹੇ ਪ੍ਰੇਮੀ ਗੁਰਮਤਿ ਕਮਾਈ ਲਈ ਤਿਆਰ ਹੋ ਗਏ ਜਿਨ੍ਹਾਂ ਦੇ ਜੀਵਨ ਅਜੇ ਤਕ ਵੀ ਸੱਚੇ ਤੇ ਸੁੱਚੇ ਚਲ ਰਹੇ ਹਨ ਅਤੇ ਹੋਰਨਾਂ ਨੂੰ ਵੀ ਪ੍ਰੇਰਨਾ ਦੇ ਰਹੇ ਹਨ।

L L L L L L L

(ਪੰਨਾ 41 ਦੀ ਬਾਕੀ)

ਤੀਰ ਮਾਰੋ ਤੇ ਉਹ ਹੀ ਜਗ੍ਹਾ ਹੈ ਜਿਥੇ ਉਹ ਬੁੱਤ ਹੈ। ਉਹ ਮੰਤਰੀ ਉਥੇ ਗਿਆ, ਉਸ ਨੇ ਤੀਰ ਮਾਰਿਆ ਤੇ ਪਿਛੋਂ ਇਕ ਪੱਥਰ ਇਕ ਬੁੱਤ ਦੀ ਸ਼ਕਲ ਦਾ ਨਿਕਲਿਆ ਜਿਹੜਾ ਬਹੁਤ ਚੰਗੀ ਤਰ੍ਹਾਂ ਨਹੀਂ ਤਰਾਸ਼ਿਆ ਹੋਇਆ ਸੀ, ਬਿਲਕੁਲ ਉਸ ਤਰ੍ਹਾਂ ਹੀ ਜਿਸ ਤਰ੍ਹਾਂ ਸੁਪਨੇ ਵਿਚ ਦਿਸਿਆ ਸੀ, ਉਸ ਨੇ ਇਕ ਬੁੱਤ ਤਰਾਸ਼ ਨੂੰ ਲਗਾ ਕੇ ਉਸ ਦੀ ਰੂਪ ਰੇਖਾ ਕਢਾਈ ਤੇ ਮੰਤਰੀ ਨੇ ਓਨਾਂ ਹੀ ਸੋਨਾ ਭੇਟ ਕੀਤਾ, ਜਿੰਨੇ ਭਾਰ ਦਾ ਉਹ ਬੁੱਤ ਸੀ, ਉਹ 18 ਮੀਟਰ ਉਚਾ ਸੀ, ਬੁੱਤ ਤਰਾਸ਼ ਬਹੁਤ ਪ੍ਰਸੰਨ ਹੋਇਆ, ਅਰਿਸ਼ਤਮਨੀ ਬੁੱਤ ਤਰਾਸ਼ ਸੀ, ਉਸ ਨੇ ਬੁੱਤ ਤਰਾਸ਼ਨਾ ਸ਼ੁਰੂ ਕਰ ਦਿਤਾ। ਹੋਇਆ ਇਹ ਕਿ ਉਸ ਨੂੰ ਬਹੂਬਲੀ ਦੇ ਚਿਹਰੇ ਦੇ ਦਰਸ਼ਨ ਹੀ ਨਾ ਹੋਣ, ਉਸ ਨੇ ਮੰਤਰੀ ਨੂੰ ਕਿਹਾ ਕਿ ਉਸ ਨੂੰ ਥੋੜ੍ਹਾ ਜਿਹਾ ਸੋਨਾ ਪਹਿਲਾਂ ਦੇ ਦਿਤਾ ਜਾਵੇ, ਉਸ ਨੇ ਸੋਚਿਆ ਕਿ ਉਸ ਸੋਨੇ ਨਾਲ ਉਹ ਇਸ ਬੁੱਤ ਦਾ ਛੋਟਾ ਜਿਹਾ ਬੁੱਤ ਬਣਾ ਕੇ ਆਪਣੀ ਮਾਤਾ ਨੂੰ ਭੇਟ ਕਰੇਗਾ, ਜਿਵੇਂ ਹੀ ਉਸ ਨੂੰ ਸੋਨਾ ਦਿਤਾ ਉਸ ਦੇ ਹੱਥ ਸੋਨੇ ਨੇ ਪਕੜ ਲਏ, ਹੱਥ ਛੁਟਣ ਹੀ ਨਾ, ਉਹ ਆਪਣੇ ਹੱਥ ਹਿਲਾ ਹੀ ਨਾ ਸਕੇ, ਹੱਥਾਂ ਤੋਂ ਬਿਨਾਂ ਬੁੱਤ ਤਰਾਸ਼ ਕਰੇ ਤਾਂ ਕੀ ਕਰੇ, ਉਸ ਨੂੰ ਸਮਝ ਨਾ ਆਵੇ, ਹੋਇਆ ਕੀ। ਉਸ ਦੀ ਮਾਤਾ ਕਹਿਣ ਲੱਗੀ, ਦੇਖ ਇਕ ਪਾਸੇ ਚਾਮੁੰਡ ਰਾਏ ਹੈ ਜਿਹੜਾ ਆਪਣੀ ਮਾਤਾ ਲਈ ਇਹ ਕਰ ਰਿਹਾ ਹੈ ਤੇ ਤੂੰ ਇਹ ਕਰਨ ਲਈ ਉਨਾਂ ਹੀ ਸੋਨਾ ਲੈ ਰਿਹਾ ਹੈਂ ਤੇ ਉਸ ਸੋਨੇ ਨਾਲ ਇਹ ਬੁੱਤ ਆਪਣੀ ਮਾਤਾ ਦੀ ਭੇਟ ਕਰਨਾ ਚਾਹੁੰਦਾ ਹੈਂ, ਇਹ ਕਿਸ ਕਿਸਮ ਦੀ ਸੇਵਾ ਹੋਈ। ਤੂੰ ਇਹ ਸੋਨਾ ਛੱਡ ਦੇ, ਤੇਰਾ ਕੋਈ ਅਧਿਕਾਰ ਨਹੀਂ ਇਹਦੇ ਉਤੇ, ਇਹ ਸੁਣਦਿਆਂ ਹੀ ਉਹ ਸੋਨਾ ਉਸ ਦੇ ਹੱਥੋਂ ਡਿਗ ਪਿਆ, ਉਸ ਦੇ ਹੱਥ ਖਾਲੀ ਹੋ ਗਏ ਤੇ ਉਸ ਦੇ ਅੱਗੇ ਸਭ ਕੁਝ ਸਾਫ ਦਿਸਣ ਲਗ ਪਿਆ, ਬਹੂਬਲੀ ਦਾ ਚਿਹਰਾ ਦਿਸਣ ਲਗ ਪਿਆ, ਉਸ ਨੇ ਦੋਹੂਰਾ ਤਰਾਸ਼ਨਾ ਸ਼ੁਰੂ ਕਰ ਦਿਤਾ ਤੇ ਉਹ ਅੱਜ ਵੀ ਪੂਰੀ ਮੂਰਤੀ ਉਸੇ ਤਰ੍ਹਾਂ ਇਕ ਪੱਥਰ ਵਿਚੋਂ ਤਰਾਸ਼ੀ, ਉਸੇ ਤਰ੍ਹਾਂ ਖੜ੍ਹੀ ਹੈ। ਹਰ ਬਾਰਾਂ ਸਾਲ ਬਾਅਦ ਉਥੇ ਮੇਲਾ ਲਗਦਾ ਹੈ, ਲੋਕੀ ਚੜ੍ਹਾਵੇ ਭੇਟਾ ਲੈ ਕੇ ਆਉਂਦੇ ਹਨ, ਆ ਕੇ ਮਣਸਦੇ ਹਨ, ਲੱਖਾਂ ਲੋਕੀ ਦਰਸ਼ਨ ਕਰਨ ਆਉਂਦੇ ਹਨ, ਉਹ ਮੂਰਤੀ ਤੇ ਫੁਲਾਂ ਦੇ ਫੁਲ ਚੜ੍ਹਾਉਂਦੇ ਚਲੇ ਜਾਂਦੇ ਹਨ। ਜਦੋਂ ਉਹ ਪਹਿਲੀ ਵਾਰੀ ਮੂਰਤੀ ਨੂੰ ਮਣਸਣ ਲੱਗੇ ਤਾਂ ਕੀ ਹੋਇਆ? ਮੂਰਤੀ ਨੂੰ ਦੁੱਧ ਨਾਲ ਇਸ਼ਨਾਨ ਕਰਾਏ ਜਾਂਦੇ ਹਨ, ਉਨ੍ਹਾਂ ਨੇ ਦੇਖਿਆ ਕਿ ਦੁੱਧ ਥੋੜ੍ਹਾ ਸੀ, ਇਕ ਬਹੁਤ ਹੀ ਗਰੀਬ ਬੀਬੀ ਸੀ, ਇਕ ਗਰੀਬ ਵਿਧਵਾ ਉਹ ਛੋਟੇ ਜਿਹੇ ਪਿਆਲੇ ਵਿਚ ਦੁੱਧ ਲੈ ਕੇ ਆਈ, ਬਿਲਕੁਲ ਸਾਫ ਨਿਰਛਲ ਮਨ ਨਾਲ, ਜਿਵੇਂ ਹੀ ਉਹ ਦੁੱਧ ਦਾ ਪਿਆਲਾ ਪਾਇਆ, ਉਹ ਐਨਾ ਹੋ ਗਿਆ ਜੋ ਸਾਰੀ ਮੂਰਤੀ ਨੂੰ ਇਸ਼ਨਾਨ ਕਰਾਉਣ ਲਈ ਉਹ ਕਾਫੀ ਸੀ, ਹਰ ਬਾਰਾਂ ਸਾਲ ਬਾਅਦ ਉਹ ਪਰਵ੍ਰਿਤੀਕਾਰ ਦੀ ਰਸਮ ਕਰਦੇ ਹਨ, ਜਿਹੜੀ ਦਿਨਾਂ ਬੱਧੀ ਹਫਤਿਆਂ ਬੱਧੀ ਚਲਦੀ ਹੈ, ਇਹ ਦੇਸ਼ ਇਹੋ ਜਿਹੀਆਂ ਥਾਵਾਂ ਨਾਲ ਭਰਪੂਰ ਹੈ। ਇਹ ਸਭ ਸਥਾਨ ਪੂਜਨਯ ਹਨ, ਧੰਨ ਹਨ, ਜੇ ਤੁਸੀਂ ਕਿਸੇ ਸਥਾਨ ਤੇ ਵੀ ਚਲੇ ਜਾਓ, ਉਥੋਂ ਆਉਣ ਨੂੰ ਜੀਅ ਨਹੀਂ ਕਰਦਾ, ਅਤਿ ਸੁੰਦਰ ਸੁਹਾਵਣੇ ਅਨੰਦਮਈ ਸਥਾਨ ਹਨ। ਵਾਹਿਗੁਰੂ ਤੁਹਾਡੇ ਤੇ ਕ੍ਰਿਪਾ ਕਰੇ। ਇਸ ਪ੍ਰਤੀਕ ਦੀ ਖੋਜ ਕਰੋ। ਤਿਆਗ-ਰੁਕਾਵਟ-ਧਰਤੀ ਕਿਸ ਦੀ-ਅੰਦਰਲੀ ਸ਼ਕਤੀ ਦਰਸ਼ਨ ਲਈ ਘਾਲ-ਪਕੜ-ਨਿਹਕਾਮੀ-ਫਿਰ ਦਰਸ਼ਨ।

L L L L L L L

# ਝੰਡਾ ਬਾਢੀ ਤੇ ਇੰਦਰਸੈਨ

## (6-12-98 ਨੂੰ ਮੋਹਾਲੀ ਵਿਖੇ ਲੱਗੇ ਦੀਵਾਨ ਦੀ ਕੈਸਟ ਦਾ ਉਤਾਰਾ)

*ਸੰਤ ਵਰਿਆਮ ਸਿੰਘ ਜੀ*
*ਓਤਾਰਾ ਕਰਤਾ - ਪ੍ਰੋ. ਗੁਰਦੇਵ ਸਿੰਘ*

*ਸਤਿਨਾਮ ਸ੍ਰੀ ਵਾਹਿਗੁਰੂ*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ।*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥*
*ਪੰਨਾ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥*
*ਪੰਨਾ - 289*

*ਧਾਰਨਾ - ਪ੍ਰੀਤਮ ਮੇਰਾ ਪਿਆਰਾ ਕੋਈ ਆਣ ਕੇ ਮਿਲਾਵੇ।*
*ਆਣ ਕੇ ਮਿਲਾਵੇ ਜੀ, ਕੋਈ ਆਣ ਕੇ ਮਿਲਾਵੇ।*
*ਪ੍ਰੀਤਮ ਮੇਰਾ ਪਿਆਰਾ.........।*

*ਕੋਈ ਆਨਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ*
*ਹਉ ਤਿਸੁ ਪਹਿ ਆਪੁ ਵੇਚਾਈ॥*
*ਦਰਸਨੁ ਹਰਿ ਦੇਖਣ ਕੈ ਤਾਈ॥*
*ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ*
*ਹਰਿ ਹਰਿ ਨਾਮੁ ਧਿਆਈ॥ ਰਹਾਉ॥*
*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ*
*ਦੁਖਿ ਭੀ ਤੁਝੈ ਧਿਆਈ॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ*
*ਦੁਖ ਵਿਚਿ ਸੂਖ ਮਨਾਈ॥*
*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ*
*ਵਿਚਿ ਅਗਨੀ ਆਪੁ ਜਲਾਈ॥*
*ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ॥*
*ਨਾਨਕੁ ਗਰੀਬੁ ਢਹਿ ਪਇਆ ਦੁਆਰੈ*
*ਹਰਿ ਮੇਲਿ ਲੈਹੁ ਵਡਿਆਈ॥ ਪੰਨਾ - 757*

*ਧਾਰਨਾ - ਪ੍ਰੀਤਮ ਮੇਰਾ ਪਿਆਰਾ, ਕੋਈ ਆਣ ਕੇ ਮਿਲਾਵੇ।*
*ਆਣ ਕੇ ਮਿਲਾਵੇ ਜੀ, ਕੋਈ ਆਣ ਕੇ ਮਿਲਾਵੇ।*
*ਪ੍ਰੀਤਮ ਮੇਰਾ ਪਿਆਰਾ.........।*

ਸਾਧਸੰਗਤ ਜੀ! ਗੱਜ ਕੇ ਬੋਲਣਾ ਸਤਿਨਾਮ ਸ੍ਰੀ ਵਾਹਿਗੁਰੂ, ਕਾਰੋਬਾਰ ਸੰਕੋਚਦੇ ਹੋਏ ਆਪ ਗੁਰੂ ਦਰਬਾਰ ਵਿਚ ਪਹੁੰਚੇ ਹੋ। ਮਨ ਦੇ ਅੰਦਰ ਇਕ ਲੋਚਾ ਹੈ ਅਤੇ ਕੋਈ ਵਿਰਲਾ ਪੁਰਸ਼ ਹੈ ਜਿਸ ਦੇ ਮਨ ਅੰਦਰ ਇਹ ਲੋਚਾ ਉਠ ਖੜ੍ਹੀ ਹੋਵੇ ਕਿ any body in the world.......... ਕੋਈ ਐਸਾ ਹੈ ਜਿਹੜਾ ਮੈਨੂੰ ਵਾਹਿਗੁਰੂ ਮਿਲਾ ਦੇਵੇ? ਕਿਉਂਕਿ ਵਾਹਿਗੁਰੂ ਨਾਲ ਮਿਲ ਕੇ ਜਿੰਨੇ ਦੁਖ ਹਨ ਉਨ੍ਹਾਂ ਦਾ ਸਭ ਦਾ ਖਾਤਮਾ ਹੋ ਜਾਵੇਗਾ ਅਤੇ ਜੰਮਣ ਮਰਨ ਤੋਂ ਛੁਟਕਾਰਾ ਹੋ ਜਾਵੇਗਾ। ਕੋਈ ਐਸਾ ਹੈ ਜਿਹੜਾ ਮੇਰੇ ਤੇ ਤਰਸ ਕਰੇ ਤੇ ਮੈਨੂੰ ਪ੍ਰਭੂ ਨਾਲ ਮਿਲਾ ਦੇਵੇ? ਇਸ ਦੀ ਕੀਮਤ ਦੇਣੀ ਪੈਂਦੀ ਹੈ, ਭਾਈ! ਇਸਦੀ ਕੀਮਤ ਕੀ ਦੇਵੇਂਗਾ? "ਮੈਂ" ਜਿਹੜਾ ਹਾਂ "ਮੈਂ" ਇਹ ਉਸ ਨੂੰ ਵੇਚ ਦੇਵਾਂਗਾ, ਗਹਿਣੇ ਨਹੀਂ, ਬੈਅ ਕਰ ਦੇਵਾਂਗਾ। 'ਹਉ ਤਿਸ ਪੈ ਆਪ ਵਿਕਾਈ' ਆਪਣਾ ਆਪ ਮੈਂ ਕੁਛ ਵੀ ਨਹੀਂ ਰਖਾਂਗਾ ਜੋ ਸਾਰਾ ਹੈ ਮੈਂ ਲੈਅ ਕਰ ਦੇਵਾਂਗਾ। ਕ੍ਰਿਪਾ ਕਰਕੇ ਮੈਨੂੰ ਸਮਰੱਥ ਸਤਿਗੁਰੂ ਮਿਲ ਜਾਵੇ ਫੇਰ ਮੈਂ ਕਦੇ ਵੀ ਉਸ ਦਾ ਨਾਮ ਧਿਆਉਣ ਤੋਂ ਨਹੀਂ ਹਟਾਂਗਾ ਅਤੇ ਕਿਸੇ ਟਾਈਮ ਵੀ ਬੰਦ ਨਹੀਂ ਹੋਵਾਂਗਾ। ਇਨ੍ਹਾਂ ਦੋ ਲਾਈਨਾਂ ਵਿਚ ਦੇਖੋ ਕਿੱਡਾ ਭਾਵ ਹੈ। ਵਾਹਿਗੁਰੂ ਨੂੰ ਮਿਲਣ ਦੇ ਰਸਤੇ ਵਿਚ ਇਸ ਦੀ ਕੀਮਤ ਕੀ ਦੇਣੀ ਹੈ? ***'ਜੇ ਸੁਖੁ ਦੇਹਿ ਤ ਤੁਝਹਿ ਅਰਾਧੀ'*** ਹੇ ਵਾਹਿਗੁਰੂ! ਜੇ ਤੂੰ ਮੈਨੂੰ ਸੁਖ ਦੇਵੇਂਗਾ ਤਾਂ ਵੀ ਮੈਂ ਤੇਰੀ ਹੀ ਆਰਾਧਨਾ ਕਰਾਂਗਾ - ***'ਦੁਖਿ ਭੀ ਤੁਝੈ ਧਿਆਈ'*** ਜੇ ਮੈਨੂੰ ਦੁਖ ਮਿਲ ਗਿਆ ਤਾਂ ਮੈਂ ਨਾਸਤਕ ਨਹੀਂ ਹੋਵਾਂਗਾ ਕਿ ਮੇਰਾ ਕੰਮ ਰੱਬ ਨੇ ਕਰਿਆ ਨਹੀਂ ਹੈ ਕੋਈ ਰੱਬ ਹੈ ਹੀ ਨਹੀਂ, ਐਸਾ ਉਲਾਂਭਾ ਨਹੀਂ ਦੇਵਾਂਗਾ।' ਜਿਹੋ ਜਿਹਾ ਮੈਂ ਸੁਖ ਨੂੰ ਮੰਨਾਂਗਾ ਉਹੋ ਜਿਹਾ ਹੀ ਮੈਂ ਦੁਖ ਨੂੰ ਪਿਆਰ ਕਰਾਂਗਾ। ਉਸ ਦੇ ਵਿਚ ਵੀ ਮੈਂ ਤੇਰਾ ਹੀ ਧਿਆਨ ਕਰਾਂਗਾ ਮੈਂ ਤੈਨੂੰ ਹੀ ਪਿਆਰ ਕਰਾਂਗਾ ਕਿ ਕਿਸੇ ਤਰ੍ਹਾਂ ਤੂੰ ਮੇਰੇ ਉਤੇ ਰੀਝ ਜਾਵੇ। 'ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ' ਜੇ ਤੂੰ ਮੈਨੂੰ ਭੁੱਖ ਦੇਵੇਂ ਕਿ ਖਾਣ ਵਾਸਤੇ ਪ੍ਰਸ਼ਾਦਾ ਵੀ ਨਹੀਂ ਮਿਲਦਾ, ਰਹਿਣ ਵਾਸਤੇ ਮਕਾਨ ਵੀ ਨਹੀਂ ਮਿਲਦਾ ਅਤੇ ਮੇਰੀਆਂ ਲੋੜਾਂ ਕੋਈ ਵੀ ਪੂਰੀਆਂ ਨਹੀਂ ਹੁੰਦੀਆਂ। ਹੇ ਪ੍ਰਭੂ! ਮੈਂ ਫੇਰ ਵੀ ਤੇਰਾ ਹੀ ਧਿਆਨ ਰੱਖਾਂਗਾ ਤੇ ਮੈਂ ਕਿਸੇ ਨੂੰ ਆਪਣੀ ਭੁੱਖ ਮਹਿਸੂਸ ਨਹੀਂ ਹੋਣ ਦੇਵਾਂਗਾ ਸਗੋਂ ਖਿੜੇ ਮੱਥੇ ਤੇਰੀ ਰਜ਼ਾ ਵਿਚ ਰਹਾਂਗਾ।

*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ*
*ਵਿਚਿ ਅਗਨੀ ਆਪੁ ਜਲਾਈ॥ ਪੰਨਾ - 759*

ਜੇ ਮੈਨੂੰ ਆਪਣਾ ਤਨ ਰੱਤੀ ਰੱਤੀ ਕੱਟ ਕੇ ਅੱਗ ਦੇ ਵਿਚ ਹੋਮਣਾ ਪਵੇ ਮੈਂ ਤਾਂ ਵੀ ਤਿਆਰ ਹਾਂ, ਮੇਰੀ ਜਾਇਦਾਦ ਸਰੀਰ ਹੈ, ਜਦ ਮੈਂ ਹੀ ਵਿਕ ਗਿਆ ਤਾਂ ਫਿਰ ਸਰੀਰ ਵੀ ਤੇਰੇ ਚਰਨਾਂ ਵਿਚ ਅਰਪਨ ਹੈ। ਮੈਂ ਪੱਖੇ ਦੀ ਸੇਵਾ ਕਰਾਂ ਚਰਨ ਧੋਵਾਂ, ਪਾਣੀ ਢੋਵਾਂ ਜੋ ਕੁਛ ਵੀ ਇਸ ਦੇ ਇਵਜ਼ਾਨੇ ਵਿਚ

ਮਿਲੇ ਭਾਵੇਂ ਸੁੱਕੇ ਹੋਏ ਪਰਸ਼ਾਦੇ, ਭਾਵੇਂ ਬੇਹੇ ਪ੍ਰਸ਼ਾਦੇ ਹੋਣ ਜੋ ਵੀ ਦੇਵੇਂਗਾ, ਮੈਂ ਸ਼ੁਕਰ ਕਰ ਕੇ ਖਾ ਲਵਾਂਗਾ। ਮੇਰਾ ਹੁਣ ਕੋਈ ਵਸ ਨਹੀਂ ਚਲਦਾ, ਮੈਂ ਕੀ ਕਰਾਂ ਬੇਵੱਸ ਹਾਂ ਕਿਉਂਕਿ ਮੈਨੂੰ ਕੋਈ ਰਸਤਾ ਨਹੀਂ ਲੱਭ ਰਿਹਾ, ਮੈਂ ਗਰੀਬ ਹਾਂ, ਸਾਰਿਆਂ ਨਾਲੋਂ ਛੋਟਾ ਹਾਂ –

***ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥***
***ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥***

***ਪੰਨਾ – 1364***

ਹੇ ਪ੍ਰਭੂ! ਮੈਂ ਸਾਰਿਆਂ ਤੋਂ ਬੁਰਾ ਹੋ ਕੇ ਮੈਂ ਸਭ ਤੋਂ ਅਖੀਰ ਤੇ ਖੜ੍ਹਾ ਹਾਂ ਹੁਣ ਮੈਂ ਗਰੀਬ ਤੇਰੇ ਦੁਆਰੇ ਤੇ ਢਹਿ ਪਿਆ ਹਾਂ, ਤੇਰੀ ਬਖਸ਼ਿਸ਼ ਹੈ, ਤੇਰੀ ਵਡਿਆਈ ਹੈ ਕ੍ਰਿਪਾ ਕਰਕੇ ਤੂੰ ਮੈਨੂੰ ਮੇਲ ਲੈ ਪਿਆਰਿਆ! ਇਹ ਇਕ ਮੇਰੀ ਲੋਚਾ ਹੈ, ਜਿਸ ਨੂੰ ਬਿਰਹਾ ਆਖਦੇ ਹਨ –

***ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥***
***ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ॥***

***ਪੰਨਾ – 1379***

ਜਿਸ ਹਿਰਦੇ ਵਿਚ ਬਿਰਹਾ ਪੈਦਾ ਨਹੀਂ ਹੁੰਦਾ, ਉਹ ਮਸਾਣ ਹੈ ਉਹ ਜਲੀ ਹੋਈ ਧਰਤੀ ਹੈ ਕਿਉਂਕਿ ਉਥੇ ਬਿਰਹਾ ਪੈਦਾ ਨਹੀਂ ਹੋਇਆ। ਉਸ ਦੇ ਹਿਰਦੇ ਵਿਚ ਸੀਨੇ ਦੇ ਵਿਚ ਪ੍ਰਮੇਸ਼ਰ ਦੇ ਮਿਲਾਪ ਦੀ, ਪ੍ਰਮੇਸ਼ਰ ਦੇ ਦਰਸ਼ਨ ਦੀ ਖਿੱਚ ਪੈਦਾ ਨਹੀਂ ਹੋਈ। ਗੁਰੂ ਤਾਂ ਧਾਰਨ ਕਰ ਲਿਆ ਲੇਕਿਨ ਅਜੇ ਪਤਾ ਨਹੀਂ ਲੱਗਿਆ, ਜ਼ਿੰਦਗੀ ਬੀਤਦੀ ਤੁਰੀ ਜਾ ਰਹੀ ਹੈ, ਕੋਈ ਵੀ ਦਰਸ਼ਨਾਂ ਦੀ ਲੋਚਾ ਨਹੀਂ ਉਠਦੀ। ਮਹਾਰਾਜ ਫੁਰਮਾਉਂਦੇ ਹਨ ਪਿਆਰਿਆ! ਅਸੀਂ ਉਸ ਪੁਰਸ਼ ਤੋਂ ਬਲਿਹਾਰ ਜਾਂਦੇ ਹਾਂ ਜਿਸ ਨੂੰ ਦਰਸ਼ਨ ਦੀ ਪਿਆਸ ਲੱਗੀ ਹੋਈ ਹੈ। ਦੁਨੀਆਂ ਨੂੰ ਪਦਾਰਥਾਂ ਦੀ ਭੁੱਖ ਹੈ, ਆਪਣੇ ਅਹੁਦਿਆਂ ਦੀ ਭੁੱਖ ਹੈ, ਆਪਣੇ ਨਾਮ ਦੀ ਆਪਣੇ ਸੁਖਾਂ ਦੀ ਤੇ ਜ਼ਮੀਨਾਂ, ਜਾਇਦਾਦਾਂ ਦੀ, ਵਧੀਆ ਤੋਂ ਵਧੀਆ ਸਵਾਰੀਆਂ ਦੀ, ਪਰ ਇਹ ਸਾਰੀਆਂ ਜੀਵ ਨੂੰ ਫਸਾਉਣ ਵਾਲੀਆਂ ਨੇ ਲੰਘਾਉਣ ਵਾਲੀਆਂ ਨਹੀਂ ਹਨ। ਜਿਸ ਦੇ ਅੰਦਰ ਦਰਸ਼ਨਾਂ ਦੀ ਪਿਆਸ ਲਗ ਗਈ ਉਸ ਦੀ ਹਾਲਤ ਉਸ ਤਰ੍ਹਾਂ ਦੀ ਹੋ ਜਾਂਦੀ ਜਿਵੇਂ ਫੁਰਮਾਨ ਹੈ –

***ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥***
***ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥***
***ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥***
***ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥***
***ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥***

***ਪੰਨਾ – 708***

ਮੈਨੂੰ ਪ੍ਰਮੇਸ਼ਰ ਦਾ ਪਿਆਰ ਹੈ, ਸਾਰੇ ਹੀ ਕਹਿੰਦੇ ਨੇ ਪਰ ਮੈਨੂੰ ਦਰਸ਼ਨਾਂ ਦੀ ਪਿਆਸ ਲੱਗੀ ਹੋਈ ਹੈ ਇਸ ਨੂੰ ਕੋਈ ਵਿਰਲਾ ਵਿਰਲਾ ਹੀ ਕਹਿੰਦਾ ਹੈ। ਭਾਈ ਗੁਰਦਾਸ ਜੀ ਜਿਨ੍ਹਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ ਹੋਣ ਦਾ ਮਾਣ ਪ੍ਰਾਪਤ ਹੈ, ਆਪ ਨੇ ਜੋ ਕਬਿੱਤ ਤੇ ਵਾਰਾਂ ਰਚੇ ਹਨ ਉਹ ਇਕ ਤਰ੍ਹਾਂ ਦਾ ਬਾਣੀ ਦਾ ਅਨੁਵਾਦ ਹੈ। ਗੁਰੂ ਗ੍ਰੰਥ ਸਾਹਿਬ ਜੀ ਦੇ ਗੁਹਝ ਸਿਧਾਂਤਾਂ ਦੀ ਵਿਆਖਿਆ ਹੈ, ਉਹ ਫੁਰਮਾਨ ਕਰਦੇ ਹਨ ਕਿ ਤੇਰੀ ਪਿਆਸ ਐਨੀ ਜ਼ਿਆਦਾ ਹੋਣੀ ਚਾਹੀਦੀ ਹੈ, ਤੂੰ ਪ੍ਰੀਤ ਤਾਂ ਕਰਦਾ ਹੈਂ, ਤੈਨੂੰ ਅਜੇ ਤਕ ਪਤਾ ਹੀ ਨਹੀਂ ਲਗ ਸਕਿਆ ਕਿ ਪ੍ਰੀਤ ਕੀ ਹੁੰਦੀ ਹੈ ਕਿਉਂਕਿ ਤੂੰ ਗਰਜ ਤੇ ਸੁਆਰਥ ਦੀ ਦੁਨੀਆਂ ਵਿਚ ਰਹਿੰਦਾ ਹੈਂ। ਜੇ ਤੇਰਾ ਬੱਚਾ ਹੈ, ਉਸ ਨੂੰ ਪੜ੍ਹਾਉਂਦਾ ਲਿਖਾਉਂਦਾ ਹੈਂ ਤਾਂ ਉਸ ਵਿਚ ਵੀ ਤੇਰਾ ਸੁਆਰਥ ਹੈ, ਮਾਂ ਬਾਪ ਕੋਲ ਬੱਚਾ ਰਹਿੰਦਾ ਹੈ, ਖਰਚ ਲੈਂਦਾ ਹੈ, ਇਹ ਉਸ ਦਾ ਸੁਆਰਥ ਹੈ, ਪ੍ਰੀਤ ਨਹੀਂ ਹੈ। ਇਸਤ੍ਰੀ ਤੇ ਪਤੀ ਰਹਿੰਦੇ ਨੇ, ਗੁਜ਼ਾਰਾ ਹੈ, ਕੁਝ ਪਿਆਰ ਦੀ ਝਲਕ ਹੈ, ਉਹ ਪ੍ਰੀਤ ਕਿਸੇ ਕਿਸੇ ਵਿਚ ਹੁੰਦੀ ਹੈ ਉਸ ਦੇ ਬਾਰੇ ਵਿਚ ਮਹਾਰਾਜ ਜੀ ਨੇ ਇਹ ਫੁਰਮਾਇਆ ਹੈ ਕਿ –

***ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ॥***
***ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ॥***

***ਪੰਨਾ – 787***

ਉਹ ਬਿਰਹੇ ਦੀ ਚੋਟ ਨੂੰ ਸਹਿ ਨਹੀਂ ਸਕਦੀਆਂ, ਆਪਣਾ ਸਰੀਰ ਤਿਆਗ ਦਿੰਦੀਆਂ ਹਨ। ਬਾਕੀ ਜੋ ਸੰਸਾਰ ਦੀਆਂ ਪ੍ਰੀਤਾਂ ਹਨ ਉਹ ਵਕਤ ਗੁਜ਼ਾਰਨ ਵਾਸਤੇ ਹਨ, ਇਕ ਦੂਜੇ ਤੋਂ ਕੰਮ ਲੈਣ ਵਾਸਤੇ ਹਨ ਇਕ ਸਾਧਨ ਹੈ ਪਰੰਤੂ ਪਿਆਰ ਨਹੀਂ ਹੈ। ਪਿਆਰ ਤਾਂ ਤੂੰ ਜੇ ਕਰਨਾ ਹੈ ਤਾਂ –

***ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ॥***
***ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ॥***
***ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ ਪੀਰ॥***

***ਪੰਨਾ – 60***

ਜਿੰਨਾ ਪਾਣੀ ਜ਼ਿਆਦਾ ਹੋਵੇਗਾ ਉਨਾਂ ਹੀ ਉਸ ਨੂੰ ਜ਼ਿਆਦਾ ਸੁਖ ਪ੍ਰਾਪਤ ਹੋਵੇਗਾ। ਮੱਛਲੀ ਨੂੰ ਪਾਣੀ ਤੋਂ ਬਿਨਾਂ ਐਨੀ ਪੀੜ ਹੁੰਦੀ ਹੈ ਜਿਸਨੂੰ ਅਸੀਂ ਨਹੀਂ ਜਾਣ ਸਕਦੇ। ਵਾਹਿਗੁਰੂ ਹੀ ਜਾਣਦਾ ਹੈ ਕਿ ਉਸ ਨੂੰ ਪਾਣੀ ਦੀ ਕਿੰਨੀ ਪ੍ਰੀਤ ਹੈ ਤੇ ਕਿੰਨੀ ਖਿੱਚ ਹੈ ਉਸ ਦਾ ਜੀਵਨ ਹੀ ਪਾਣੀ ਹੈ। ਸੋ ਭਾਈ ਗੁਰਦਾਸ ਜੀ ਕਹਿੰਦੇ ਹਨ ਮਛਲੀ ਨੂੰ ਐਨੀ ਪ੍ਰੀਤ ਹੈ ਕਿ ਉਹ ਪਾਣੀ ਬਿਨਾਂ ਜਿਉਂਦੀ ਨਹੀਂ ਰਹਿ ਸਕਦੀ। 'ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰ ਤ੍ਰਿਪਤਾਵੈ।' ਪਪੀਹਾ ਇਕ ਬੂੰਦ ਦੇ ਵਾਸਤੇ ਮਹੀਨਿਆਂ ਬੱਧੀ ਪ੍ਰਿਹੁ ਪ੍ਰਿਹੁ ਕਰਦਾ ਰਹਿੰਦਾ ਹੈ, ਬੱਦਲ ਆਉਂਦੇ ਨੇ, ਵਰਸਦੇ ਨੇ ਲੰਘ ਜਾਂਦੇ ਨੇ ਪਰ ਜਿਸ ਬੂੰਦ ਵਾਸਤੇ ਉਹ ਤੜਫਦਾ ਹੈ, ਪੁਕਾਰ ਕਰਦਾ ਹੈ, ਉਹ ਬੂੰਦ ਪ੍ਰਾਪਤ ਨਹੀਂ ਹੋਈ। ਉਸ ਦੇ ਸਿਰ ਵਿਚ ਉਪਰ ਇਕ ਬਹੁਤ ਬਰੀਕ ਸੁਰਾਖ ਹੁੰਦਾ ਹੈ ਜਦੋਂ ਤਕ ਉਸ ਦੇ ਵਿਚ ਸਿੱਧੀ ਕਣੀ ਨਹੀਂ ਪੈਂਦੀ ਉਹ ਅੰਦਰ ਨਹੀਂ ਲੰਘਦੀ ਕਿਉਂਕਿ ਪਾਸੇ ਤੋਂ ਪਈਆਂ ਬੂੰਦਾਂ ਅੰਦਰ ਨਹੀਂ ਜਾ ਸਕਦੀਆਂ। ਜਦੋਂ ਉਹ ਸਿੱਧੀ ਕਣੀ, ਜਿਸ ਨੂੰ ਸ੍ਵਾਂਤੀ ਬੂੰਦ ਕਹਿੰਦੇ ਹਨ, ਪ੍ਰਾਪਤ ਹੋ ਜਾਵੇ ਤਾਂ ਉਹ ਇਕ ਸਾਲ ਨਹੀਂ ਬੋਲਦਾ, ਚੁੱਪ ਕਰ ਜਾਂਦਾ ਹੈ। ਕੀ ਤੈਨੂੰ ਵੀ ਐਸੀ ਪ੍ਰੀਤ ਹੈ? ਉਹ ਤਾਂ ਇਕ ਬੂੰਦ ਵਾਸਤੇ ਤਰਸ ਰਿਹਾ ਹੈ, ਤੈਨੂੰ ਮਿਲਿਆ ਹੀ ਕੁਝ ਨਹੀਂ। ਤੇਰੇ ਅੰਦਰ ਤਾਂ ਐਸੀ ਤੜਫ ਨਹੀਂ ਹੈ ਕੋਈ ਖਿੱਚ ਨਹੀਂ ਹੈ। 'ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥' ਪਿਛਲੇ ਜ਼ਮਾਨਿਆਂ ਵਿਚ ਹਿਰਨ ਨੂੰ ਕਾਬੂ ਕਰਨ ਲਈ ਸ਼ਿਕਾਰੀ ਘੰਡੇਹੇੜੇ ਦਾ ਸ਼ਬਦ ਕਰਦੇ ਸੀ। ਉਸ ਸ਼ਬਦ ਨੂੰ ਸੁਣ ਕੇ ਹਿਰਨ, ਇਹ ਜਾਣਦਾ ਹੋਇਆ ਕਿ ਮੈਂ ਮਾਰਿਆ ਜਾਵਾਂਗਾ, ਉਸ ਦੀ ਮਸਤੀ ਵਿਚ ਐਨਾ ਗੜੂੰਦ ਹੋ ਜਾਂਦਾ ਸੀ ਕਿ ਧਰਤੀ ਤੇ ਲਿਟਣ ਲਗ ਜਾਂਦਾ ਸੀ। ਸ਼ਿਕਾਰੀ ਉਸੇ ਸ਼ਬਦ ਦੀ ਮਦਦ ਨਾਲ ਉਸ ਨੂੰ ਜੀਉਂਦੇ ਨੂੰ

ਫੜ ਲੈਂਦੇ ਸਨ। ਹਿਰਨ ਵਿਚ ਸ਼ਬਦ ਦੀ ਐਨੀ ਖਿੱਚ ਹੁੰਦੀ ਹੈ ਕਿ ਆਪਣੇ ਫੜੇ ਜਾਣ ਤੇ ਮਾਰੇ ਜਾਣ ਦੀ ਪ੍ਰਵਾਹ ਨਹੀਂ ਸੀ ਕਰਦਾ – 'ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥' ਭੌਰਾ ਖ਼ੁਸ਼ਬੂ ਲੈਣ ਵਾਸਤੇ ਫੁੱਲਾਂ ਤੇ ਬਹਿ ਜਾਂਦਾ ਹੈ ਅਤੇ ਰਾਤ ਨੂੰ ਵੱਡੇ ਫੂਲ ਬੰਦ ਹੋ ਜਾਂਦੇ ਹਨ ਅਤੇ ਫੇਰ ਸਵੇਰ ਨੂੰ ਫੁੱਲ ਵਿਚੋਂ ਮਰਿਆ ਹੋਇਆ ਹੀ ਨਿਕਲਦਾ ਹੈ। 'ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ।। 'ਇਸ ਦੇ ਅੰਦਰ ਜਿਹੜਾ ਪਿਆਰ ਦਾ ਪੱਖ ਦਸਿਆ ਹੈ ਉਹ ਖਿੱਚ ਸੰਤ ਦੇ ਅੰਦਰ ਹੁੰਦੀ ਹੈ। ਜਦ ਤਕ ਪ੍ਰਭੂ ਮਿਲਦਾ ਨਹੀਂ ਉਦੋਂ ਤਕ ਚੈਨ ਨਹੀਂ ਲੈਂਦੇ ਕਿਉਂਕਿ –

***ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਓਹ ਕਰ ਅਰਾਮ ਨਹੀਂ ਬਹਿੰਦੇ।***
***ਨਿਹੁੰ ਵਾਲੇ ਨੈਣਾਂ ਕੀ ਨੀਂਦਰ ਓਹ ਦਿਨੇ ਰਾਤ ਪਏ ਵਹਿੰਦੇ।***
***ਇਕੋ ਲਗਨ ਲਗੀ ਲਈ ਜਾਂਦੀ ਹੈ ਟੋਰ ਅਨੰਤ ਉਨ੍ਹਾਂ ਦੀ***
***ਵਸਲੋਂ ਉਰੇ ਮੁਕਾਮ ਨ ਕੋਈ ਸੋ ਚਾਲ ਪਏ ਨਿਤ ਰਹਿੰਦੇ।***
***ਡਾ. ਭਾਈ ਵੀਰ ਸਿੰਘ ਜੀ***

ਮਿਲਾਪ ਤੋਂ ਉਰੇ ਉਨ੍ਹਾਂ ਦਾ ਕੋਈ ਵੀ ਟਿਕਾਣਾ ਨਹੀਂ ਹੁੰਦਾ।

***ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ***
***ਹਉ ਤਿਸੁ ਪਹਿ ਆਪੁ ਵੇਚਾਈ॥ ਪੰਨਾ – 757***

ਕੋਈ ਮਿਲਾਉਣ ਵਾਲਾ ਮਿਲ ਜਾਵੇ ਤਾਂ ਮੈਂ ਉਸ ਨੂੰ ਆਪਣਾ ਤਨ ਵੇਚ ਦੇਵਾਂ, ਬੈਅ ਕਰ ਦਿਆਂ, ਮੈਂ ਉਸ ਦਾ ਗੁਲਾਮ ਬਣ ਜਾਵਾਂ।

***ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥***
***ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥***
***ਤੇਰੇ ਲਾਲੇ ਕਿਆ ਚਤੁਰਾਈ॥***
***ਸਾਹਿਬ ਕਾ ਹੁਕਮੁ ਨ ਕਰਣਾ ਜਾਈ॥ ਪੰਨਾ – 991***

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।***
***ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।***
***ਗੋਲਾ ਮੁਲ ਖਰੀਦੁ ਕਾਰੇ ਜੋਵਣਾ।***
***ਨਾ ਤਿਸੁ ਭੁਖ ਨ ਨੀਦ ਨਾ ਖਾਣਾ ਸੋਵਣਾ।***
***ਪੀਹਣਿ ਹੋਇ ਜਦੀਦ ਪਾਣੀ ਢੋਵਣਾ।***
***ਪਖੇ ਦੀ ਤਾਗੀਦ ਪਗ ਮਲਿ ਧੋਵਣਾ।***
***ਸੇਵਕ ਹੋਇ ਸੰਜੀਦੁ ਨ ਹਸਣ ਰੋਵਣਾ।***
***ਦਰ ਦਰਵੇਸ ਰਸੀਦੁ ਪਿਰਮ ਰਸ ਭੋਵਣਾ।***
***ਚੰਦ ਮੁਮਾਰਖ ਈਦ ਪੁਗ ਖਲੋਵਣਾ।***
***ਭਾਈ ਗੁਰਦਾਸ ਜੀ, ਵਾਰ 3/18***

ਚਾਰ ਗੱਲਾਂ ਹਨ ਗੁਲਾਮ ਦੀਆਂ, ਜਿਹੜਾ ਵਿਕਿਆ ਹੋਇਆ ਹੈ ਉਸ ਨੂੰ ਨਾ ਨੀਂਦ ਹੈ, ਨਾ ਭੁੱਖ ਹੈ, ਨਾ ਖਾਣ ਦੀ ਪ੍ਰਵਾਹ ਹੈ, ਨਾ ਸੌਣ ਦੀ ਪ੍ਰਵਾਹ ਹੈ ਹਰ ਵਕਤ ਲੋਚਦਾ ਹੈ ਕਿ ਮੈਂ ਆਪਣੇ ਮਾਲਕ ਦੇ ਵਾਸਤੇ ਕੰਮ ਆ ਜਾਵਾਂ।

ਮਹਾਰਾਜ ਕਹਿਣ ਲੱਗੇ, "ਮਰਦਾਨਿਆਂ! ਅਕਾਲ ਪੁਰਖ ਦੀ ਰਜ਼ਾ ਹੈ ਕਿ ਆਪਾਂ ਇਸ ਪਾਸੇ ਚੱਲੀਏ।" ਮਰਦਾਨਾ ਕਹਿਣ ਲੱਗਿਆ, "ਮਹਾਰਾਜ! ਤੁਸੀਂ ਆਸਾਮ ਵੀ ਜਾ ਆਏ, ਉਥੇ ਭੂਮੀਏ ਨੂੰ ਆਪ ਨੇ ਸ਼ੁਧ ਮਤ ਦੇ ਕੇ ਗੁਰਮੁਖ ਪਦਵੀ ਤੇ ਪਹੁੰਚਾ ਦਿਤਾ, ਨੂਰਸ਼ਾਹ ਜਾਦੂਗਰਨੀ ਨੂੰ ਆਪ ਨੇ ਸ਼ੁਭ ਮਤ ਦੇ ਕੇ ਗੁਰਮੁਖ ਪਦ ਦੀ ਪਦਵੀ ਪ੍ਰਾਪਤ ਕਰਵਾ ਦਿਤੀ। ਮਹਾਰਾਜ! ਪਹਿਲਾਂ ਤਾਂ ਆਪਾਂ ਚੜ੍ਹਦੇ ਵਲ ਨੂੰ ਜਾਂਦੇ ਸੀ, ਆਪ ਨੂੰ ਕਿੰਨਾ ਚਿਰ ਹੋ ਗਿਆ ਸਫਰ ਕਰਦਿਆਂ ਨੂੰ, ਮੈਂ ਦੇਖਦਾ ਰਹਿੰਦਾ ਹਾਂ ਕਿ ਹੁਣ ਆਪ ਕਿਧਰ ਨੂੰ ਜਾ ਰਹੇ ਹੋ। ਜਦ ਤੋਂ ਆਪਾਂ ਤਲਵੰਡੀ ਤੋਂ ਚੱਲੇ ਹਾਂ, ਚੜ੍ਹਦੇ ਵਲ ਹੀ ਜਾ ਰਹੇ ਹਾਂ ਜਿਹੜੇ ਪਾਸਿਓਂ ਸੂਰਜ ਚੜ੍ਹਦਾ ਹੈ। ਹੁਣ ਮਹਾਰਾਜ ਆਪ ਨੇ ਫਰਕ ਪਾਇਆ, ਆਪਾਂ ਕਿੰਨਿਆਂ ਦਿਨਾਂ ਤੋਂ ਦੱਖਣ ਵਲ ਨੂੰ ਤੁਰੇ ਜਾ ਰਹੇ ਹਾਂ। ਮਹਾਰਾਜ ਇਹ ਸੰਸਾਰ ਕਿੰਨਾ ਕੁ ਲੰਮਾ ਚੌੜਾ ਹੈ?" ਮਹਾਰਾਜ ਜੀ ਨੇ ਕਿਹਾ, "ਮਰਦਾਨਿਆ! ਹੁਣ ਆਪਾਂ ਬਿਲਕੁਲ ਸਮੁੰਦਰ ਦੇ ਨੇੜੇ ਚਲੇ ਜਾਣਾ ਹੈ। ਉਸ ਤੋਂ ਅੱਗੇ ਬੜਾ ਵਿਸ਼ਾਲ ਸਮੁੰਦਰ ਹੈ ਅਤੇ ਵਿਚ ਧਰਤੀਆਂ ਵੀ ਹਨ।" ਜੇ ਇਕ ਪਾਸੇ ਹੀ ਚੱਲੀਏ ਤਾਂ ਚਲਦੇ ਜਾਓ, ਮੁੜ ਕੇ ਉਥੇ ਹੀ ਆ ਜਾਂਦੇ ਹਾਂ ਜਿਥੋਂ ਚੱਲੇ ਸੀ। ਦੇਖ ਮਰਦਾਨਿਆ! ਸੂਰਜ ਗੋਲ ਹੈ, ਚੰਦਰਮਾ ਗੋਲ ਹੈ, ਜੋ ਗ੍ਰਹਿ ਦਿਸਦੇ ਹਨ ਇਹ ਭੀ ਸਾਰੇ ਗੋਲ ਹਨ, ਧਰਤੀ ਭੀ ਗੋਲ ਹੈ ਇਹ ਸਭ ਨਿਯਮਬੱਧ ਸੰਤੋਖ ਵਿਚ ਹਨ, ਚਲਦੇ ਹੀ ਰਹਿੰਦੇ ਹਨ, ਕਦੇ ਦਮ ਨਹੀਂ ਲੈਂਦੇ ਆਰਾਮ ਨਹੀਂ ਕਰਦੇ। 'ਕੋਹ ਕਰੋੜੀ ਚਲਤ ਨ ਅੰਤ' ਅਜੀਬ ਲੀਲਾ ਹੈ ਪਾਰਬ੍ਰਹਮ ਦੀ। ਸਭ ਚਾਲ ਪਏ ਰਹਿੰਦੇ ਹਨ। ਜਦੋਂ ਆਪਣੇ ਪੈਦਾ ਕਰਨ ਵਾਲੇ ਨਾਲ ਅਭੇਦ ਹੋ ਜਾਣ ਫਿਰ ਉਸ ਦਾ ਹੀ ਰੂਪ ਬਣ ਜਾਂਦੇ ਹਨ, ਇਹ ਸੰਸਾਰ ਦੀ ਉਤਪਤੀ ਓਅੰਕਾਰ ਰੂਪੀ ਸ਼ਬਦ ਤੋਂ ਹੋਈ ਹੈ। ਜਿਵੇਂ –

***ਓਅੰਕਾਰਿ ਬ੍ਰਹਮਾ ਉਤਪਤਿ॥***
***ਓਅੰਕਾਰੁ ਕੀਆ ਜਿਨਿ ਚਿਤਿ॥***
***ਓਅੰਕਾਰਿ ਸੈਲ ਜੁਗ ਭਏ॥***
***ਓਅੰਕਾਰਿ ਬੇਦ ਨਿਰਮਏ॥ ਪੰਨਾ – 930***

ਸਾਰਾ ਪਸਾਰਾ ਏਕੰਕਾਰ ਜੀ ਦੇ ਸ਼ਬਦ ਰੂਪੀ ਓਅੰਕਾਰ ਤੋਂ ਹੁੰਦਾ ਹੈ ਉਸੇ ਵਿਚ ਹੀ ਸਮਾਅ ਜਾਂਦਾ ਹੈ। ਸੋ ਇਹ ਲੀਲਾ ਹੈ ਏਕੰਕਾਰ ਜੀ ਦੀ ਮਰਦਾਨਿਆ। ਇਸ ਏਕੰਕਾਰ ਦਾ ਹੁਕਮ ਬਹੁਤ ਡਾਹਢਾ ਹੈ। ਸਭ ਕੁਝ ਹੁਕਮ ਵਿਚ ਹੀ ਹੋ ਰਿਹਾ ਹੈ ਆਪਾਂ ਭੀ ਹੁਕਮ ਵਿਚ ਹੀ ਚਲ ਰਹੇ ਹਾਂ। ਕਿਥੇ ਪੁਜਣਾ ਹੈ, ਇਹ ਨਿਰੰਕਾਰ ਜੀ ਨੂੰ ਪਤਾ ਹੈ। ਏਕੰਕਾਰ ਜਿਥੇ ਲਿਜਾ ਰਹੇ ਹਨ, ਆਪਾਂ ਜਾ ਰਹੇ ਹਾਂ। ਰੂਹਾਂ ਏਕੰਕਾਰ ਜੀ ਦੇ ਮਿਲਾਪ ਦੀ ਲੋਚਾਂ ਰਖਦਿਆਂ ਭੀ ਕਿਸੇ ਕਿਨਾਰੇ ਨਹੀਂ ਪੁੱਜ ਰਹੀਆਂ, ਬਹੁਤ ਭੁਲਾਂ ਪੈ ਰਹੀਆਂ ਹਨ, ਪਰਿਵਾਰਕ ਮੋਹ, ਮਾਇਕ ਮੋਹ ਆਦਿ ਇਹ ਭੁੱਲਾਂ ਹਨ ਜੋ ਏਕੰਕਾਰ ਜੀ ਨੇ ਆਪਣੇ ਰਾਹੀਂ ਦੂਰ ਕਰਾਉਣੀਆਂ ਹਨ।

ਕਹਿਣ ਲੱਗਿਆ, "ਮਹਾਰਾਜ! ਆਪ ਦੀ ਰਜ਼ਾ ਹੈ ਜਿਧਰ ਵੀ ਚਲਣਾ ਹੈ ਚਲੋ।"

"ਮਰਦਾਨਿਆ! ਦੋ ਰੂਹਾਂ ਬਿਰਹੋਂ ਦੇ ਵਿਚ ਗੁਲਤਾਨ ਹੋਈਆਂ ਤੜਫ ਰਹੀਆਂ ਹਨ ਅਤੇ ਬਾਰ-ਬਾਰ ਪ੍ਰਭੂ ਪਾਸ ਅਰਦਾਸਾਂ ਕਰ ਰਹੀਆਂ ਹਨ। ਉਨ੍ਹਾਂ ਦੇ ਨੇਤਰਾਂ 'ਚੋਂ ਜਲ ਜਾਂਦਾ ਹੋਇਆ ਥੰਮਿਆ ਨਹੀਂ ਜਾਂਦਾ, ਉਹ ਸੱਚੇ ਜਗਿਆਸੂ ਹਨ। ਉਹ ਦੁਨੀਆਂ ਦੀ ਕੋਈ ਚੀਜ਼ ਨਹੀਂ ਮੰਗਦੇ ਕੇਵਲ ਦਰਸ਼ਨਾਂ ਨੂੰ ਮੰਗਦੇ ਹਨ। ਚਲ ਮਰਦਾਨਿਆਂ ਆਪਾਂ ਉਨ੍ਹਾਂ ਪਾਸ ਜਾਣਾ ਹੈ, ਹੁਕਮ ਹੈ ਪ੍ਰਭੂ ਦਾ।

"ਮਹਾਰਾਜ! ਜਿਧਰ ਆਪ ਲਈ ਜਾ ਰਹੇ ਹੋ, ਉਸ ਪਾਸੇ

ਤੁਰਕ (ਮੁਸਲਮਾਨ) ਤਾਂ ਕੋਈ ਹੈ ਨਹੀਂ ਮਰਦਾਨਿਆ! ਇਨ੍ਹਾਂ ਲੋਕਾਂ ਨੂੰ ਜਦੋਂ ਪਤਾ ਲਗੇਗਾ ਕਿ ਇਹ ਮੁਸਲਮਾਨ ਹੈ, ਢਾਡੀ ਹੈ, ਤੇਰਾ ਸਭ ਸਤਿਕਾਰ ਕਰਨਗੇ ਕੋਈ ਵੀ ਤ੍ਰਿਸਕਾਰ ਨਹੀਂ ਕਰੇਗਾ।" ਚਲਦੇ ਚਲਦੇ ਮਹਾਰਾਜ ਬਹੁਤ ਦੂਰ ਨਿਕਲ ਗਏ ਅਤੇ ਚਿਟਾਗਾਂਗ ਸ਼ਹਿਰ ਦੇ ਨੇੜੇ ਆ ਗਏ। ਬਾਹਰ ਤਿੰਨ ਚਾਰ ਮੀਲ ਤੇ ਆਪ ਨੇ ਸੋਹਣਾ ਥਾਂ ਦੇਖਿਆ ਤੇ ਮਰਦਾਨੇ ਨੂੰ ਕਿਹਾ ਕਿ ਇਹ ਥਾਂ ਆਪਣੇ ਆਸਣ ਲਾਉਣ ਲਈ ਠੀਕ ਹੈ ਕਿਉਂਕਿ ਇਕਾਂਤ ਹੈ, ਰਸਤਾ ਕੋਈ ਨੇੜੇ ਨਹੀਂ ਹੈ ਅਤੇ ਜਲ ਦੀ ਸਰੋਤ ਕੋਲੋਂ ਦੀ ਲੰਘ ਰਹੀ ਹੈ, ਆਪਾਂ ਨੂੰ ਇਸ਼ਨਾਨ ਕਰਨ ਵਾਸਤੇ ਆਰਾਮ ਰਹੇਗਾ। ਨਿਰੰਕਾਰ ਦੀ ਆਗਿਆ ਹੈ ਕਿ ਆਪਾਂ ਇਥੇ ਹੀ ਬੈਠੀਏ। ਤੂੰ ਜਾਹ, ਜਾ ਕੇ ਜਲ ਪਾਣੀ ਛਕ ਆ, ਕੋਈ ਪ੍ਰੇਮੀ ਵਾਹਿਗੁਰੂ ਦਾ ਪਿਆਰਾ ਤੈਨੂੰ ਪ੍ਰਸ਼ਾਦ ਪਾਣੀ ਦੇ ਦੇਵੇਗਾ। ਭਾਈ ਬਾਲਾ ਤੇ ਮੈਂ ਇਸ ਥਾਂ ਤੇ ਬੈਠੇ ਹਾਂ, ਤੂੰ ਇਥੇ ਹੀ ਆ ਜਾਵੀਂ। ਮਰਦਾਨਾ ਚਲਿਆ ਜਾਂਦਾ ਹੈ ਤੇ ਉਥੇ ਪਹੁੰਚ ਕੇ ਉਥੋਂ ਦਾ ਵਰਤਾਰਾ ਦੇਖਦਾ ਹੈ ਤਾਂ ਹੈਰਾਨ ਹੋ ਜਾਂਦਾ ਹੈ ਕਿ ਕੋਈ ਸਿੱਧੇ ਮੂੰਹ ਗੱਲ ਹੀ ਨਹੀਂ ਕਰਦਾ, ਉਵੇਂ ਜਿਵੇਂ ਭੁੱਖਾ ਹੀ ਵਾਪਸ ਆ ਜਾਂਦਾ ਹੈ। ਗੁਰੂ ਮਹਾਰਾਜ ਪੁਛਣ ਲੱਗੇ, "ਮਰਦਾਨਿਆ! ਕੀ ਗੱਲ?"

ਸੱਚੇ ਪਾਤਸ਼ਾਹ! ਓਹੀ ਗੱਲ ਹੋਈ, ਐਥੇ ਤਾਂ ਤੁਰਕ ਦਾ ਜਾਮਾ ਦੇਖ ਕੇ ਨਫਰਤ ਕਰਦੇ ਨੇ, ਉਸ ਨੂੰ ਦੇਣਾ ਤਾਂ ਕੀ ਹੈ, ਉਸ ਨਾਲ ਗੱਲ ਕਰਨੀ ਵੀ ਜਾਇਜ਼ ਨਹੀਂ ਸਮਝਦੇ। ਮਹਾਰਾਜ ਆਪ ਕਿਹੋ ਜਿਹੇ ਦੇਸ਼ ਵਿਚ ਆ ਬੈਠੇ, ਆਪ ਨੇ ਵੀ ਪ੍ਰਸ਼ਾਦਾ ਨਹੀਂ ਛਕਿਆ, ਭਾਈ ਬਾਲਾ ਜੀ ਨੇ ਵੀ ਨਹੀਂ ਛਕਿਆ। ਮੈਂ ਤਾਂ ਇਸ ਤਰ੍ਹਾਂ ਕਰਦਾ ਹੁੰਦਾ ਹਾਂ ਕਿ ਪਹਿਲਾਂ ਮੈਂ ਆਪ ਪ੍ਰਸ਼ਾਦਾ ਛਕਿਆ ਕਰਦਾ ਹਾਂ ਫੇਰ ਤੁਹਾਡੇ ਵਾਸਤੇ ਵੀ ਲੈ ਕੇ ਆਉਂਦਾ ਹਾਂ। ਇਥੇ ਤਾਂ ਕੋਈ ਪਾਣੀ ਪੁਛਣ ਵਾਲਾ ਵੀ ਨਹੀਂ ਨਜ਼ਰ ਆਉਂਦਾ। ਪਾਤਸ਼ਾਹ! ਆਪ ਐਸੇ ਥਾਂ ਬੈਠੇ ਹੋ ਕਿ ਜਿਥੇ ਕੋਈ ਨੇੜੇ ਰਸਤਾ ਵੀ ਨਹੀਂ ਹੈ।"

ਮਹਾਰਾਜ ਕਹਿਣ ਲੱਗੇ, "ਮਰਦਾਨਿਆ! ਉਦਾਸ ਨਾ ਹੋ, ਇਸ ਤਰ੍ਹਾਂ ਕਰ, ਇਥੇ ਇਕ ਪ੍ਰੇਮੀ ਭਾਈ ਝੰਡਾ ਹੈ ਜੋ ਪ੍ਰਭੂ ਦਾ ਪਿਆਰਾ ਹੈ ਅਤੇ ਉਸ ਦੇ ਪਿਤਾ ਦਾ ਨਾਉਂ ਪਾਖਰ ਹੈ। ਤੂੰ ਇਹ ਕਹਿ ਕੇ ਪੁਛ ਲਵੀਂ ਕਿ ਪਾਖਰ ਦਾ ਪੁੱਤਰ ਭਾਈ ਝੰਡਾ ਕਿਥੇ ਰਹਿੰਦਾ ਹੈ? ਉਹ ਤੈਨੂੰ ਪ੍ਰਸ਼ਾਦਾ ਵੀ ਛਕਾ ਦੇਵੇਗਾ ਅਤੇ ਜਿਸ ਕੰਮ ਵਾਸਤੇ ਅਸੀਂ ਆਏ ਹਾਂ, ਨਿਰੰਕਾਰ ਉਹ ਵੀ ਕਾਰਜ ਸਿਰੇ ਚੜ੍ਹਾ ਦੇਵੇਗਾ। ਜਾਹ, ਤੂੰ ਬੇਖਟਕਾ ਹੋ ਕੇ ਉਥੇ ਚਲਿਆ ਜਾਹ।"

ਮਰਦਾਨਾ ਫੇਰ ਚਲਿਆ ਜਾਂਦਾ ਹੈ, ਉਥੇ ਪਹੁੰਚ ਕੇ ਭਾਈ ਝੰਡੇ ਦੀ ਪੁੱਛ ਕਰਦਾ ਹੈ ਕਿ ਮੈਂ ਉਸ ਨੂੰ ਮਿਲਣਾ ਹੈ। ਉਹ ਬਾਢੀ ਹੈ, ਤਰਖਾਣ ਦਾ ਕੰਮ ਕਰਦਾ ਹੈ, ਵਾਣ ਵਟਦਾ ਹੈ, ਮਿਹਨਤੀ ਹੈ, ਮੰਜੇ ਬਣਾਉਂਦਾ ਹੈ ਅਤੇ ਬੁਣ ਕੇ ਦਿੰਦਾ ਹੈ। ਉਸ ਦੀ ਗੱਲ ਕੋਈ ਧਿਆਨ ਨਾਲ ਸੁਣਦਾ ਹੈ, ਕੋਈ ਨਹੀਂ ਵੀ ਸੁਣਦਾ। ਐਨੇ ਨੂੰ ਇਕ ਬਹੁਤ ਅਮੀਰ ਕਿਸਮ ਦਾ ਬੰਦਾ ਜਿਸ ਦੇ ਚਿਹਰੇ ਤੇ ਮੁਸਕਰਾਹਟ ਹੈ, ਅੱਖਾਂ ਹੰਸੂ ਹੰਸੂ ਕਰਦੀਆਂ ਨੇ, ਦੇਖ ਕੇ ਖਿੱਚ ਪੈਂਦੀ ਹੈ, ਲਿਬਾਸ ਸਾਰਾ ਅਮੀਰੀ ਹੈ, ਰੇਸ਼ਮ ਦੇ ਵਸਤਰ ਪਹਿਨੇ ਹੋਏ ਨੇ, ਆਪਣੇ ਘਰ ਦੇ ਕੰਮ ਖੇਤੀਬਾੜੀ ਵਾਸਤੇ ਕੁਝ ਨਾਲ ਕਾਮੇ ਲਈ ਜਾਂਦਾ ਹੈ। ਉਸ ਨੂੰ ਵੇਖ ਕੇ ਮਰਦਾਨੇ ਨੇ ਸਤਿ ਕਰਤਾਰ ਦਾ ਅਵਾਜ਼ਾ ਦਿਤਾ ਤੇ ਉਹ ਵੀ ਇਕ ਨਵਾਂ ਅਵਾਜ਼ਾ ਸੁਣ ਕੇ ਠਹਿਰ ਗਿਆ। ਕਹਿਣ ਲੱਗਿਆ, "ਪੁਰਖਾ! ਤੂੰ ਪਰਦੇਸੀ ਲਗਦੈਂ, ਬੋਲੀ ਵੀ ਸ਼ੁਧ ਸਮਝ ਨਹੀਂ ਆਉਂਦੀ, ਦੱਸ ਮੈਂ ਤੇਰੀ ਕੋਈ ਸੇਵਾ ਕਰ ਸਕਦਾ ਹਾਂ।" ਮਰਦਾਨਾ ਕਹਿਣ ਲੱਗਿਆ, "ਹੇ ਭਲੇ ਪੁਰਸ਼! ਵਾਹਿਗੁਰੂ ਤੇਰੇ ਤੇ ਕ੍ਰਿਪਾ ਕਰੇ, ਤੈਨੂੰ ਸ਼ਾਂਤੀ ਦੇਵੇ ਤੈਨੂੰ ਆਪਣਾ ਪਿਆਰ ਬਖਸ਼ੇ। ਮੈਂ ਭਾਈ ਝੰਡੇ ਨੂੰ ਲੱਭ ਰਿਹਾ ਹਾਂ ਕੋਈ ਠੀਕ ਤਰ੍ਹਾਂ ਨਾਲ ਮੈਨੂੰ ਰਾਹ ਨਹੀਂ ਦਸਦਾ ਕਿਉਂਕਿ ਮੈਂ ਸ਼ਹਿਰ ਵਿਚ ਪਹਿਲੀ ਵਾਰੀ ਆਇਆਂ ਹਾਂ ਮੈਨੂੰ ਪਤਾ ਨਹੀਂ ਹੈ। ਉਸ ਵੇਲੇ ਉਹ ਨੌਕਰਾਂ ਨੂੰ ਕਹਿਣ ਲੱਗਿਆ ਕਿ ਤੁਸੀਂ ਚੱਲੋ ਮੈਂ ਇਨ੍ਹਾਂ ਨੂੰ ਭਾਈ ਝੰਡੇ ਦੇ ਘਰ ਪਹੁੰਚਾ ਕੇ ਛੇਤੀ ਹੀ ਤੁਹਾਡੇ ਕੋਲ ਪਹੁੰਚ ਰਿਹਾ ਹਾਂ, ਤੁਸੀਂ ਚਲ ਕੇ ਕੰਮ ਸ਼ੁਰੂ ਕਰੋ। ਉਹ ਮਰਦਾਨੇ ਦੇ ਨਾਲ ਤੁਰ ਗਿਆ, ਕਹਿਣ ਲੱਗਿਆ, "ਭਾਈ ਮਰਦਾਨਿਆ! ਇਹ ਦੱਸੋ ਕਿ ਤੁਸੀਂ ਜਿਹੜਾ ਅਵਾਜ਼ਾ ਦਿਤਾ, ਜੈਕਾਰਾ ਬੁਲਾਇਆ 'ਸਤਿ ਕਰਤਾਰ' ਦਾ ਇਹ ਕਿਸ ਮਹਾਂਪੁਰਸ਼ ਤੋਂ ਸੁਣਿਆ ਹੈ ਅਤੇ ਕਿਸ ਮਹਾਂਪੁਰਸ਼ ਦਾ ਹੈ? ਮਰਦਾਨੇ ਨੇ ਕਿਹਾ, "ਗੁਰਮੁਖ ਪਿਆਰਿਆ! ਇਹ ਅਵਾਜ਼ਾ ਗੁਰੂ ਨਾਨਕ ਪਾਤਸ਼ਾਹ ਦਾ ਹੈ। ਜਦ ਵੀ ਅਸੀਂ ਇਕ ਦੂਜੇ ਨੂੰ ਮਿਲਦੇ ਹਾਂ ਤਾਂ ਸਤਿ ਕਰਤਾਰ ਕਹਿ ਕੇ ਮਿਲਦੇ ਹਾਂ। ਗੁਰੂ ਨਾਨਕ ਜੀ ਸੰਸਾਰ ਦਾ ਉਧਾਰ ਕਰਦੇ ਕਰਦੇ ਅੱਜ ਇਸ ਨਗਰ ਦੇ ਬਾਹਰ ਆ ਕੇ ਬੈਠੇ ਹਨ।" ਉਹ ਪ੍ਰੇਮੀ ਕਹਿਣ ਲੱਗਾ ਕਿ ਇਹ ਗੁਰੂ ਨਾਨਕ ਓਹੀ ਤਾਂ ਨਹੀਂ ਜਿਨ੍ਹਾਂ ਨੇ ਨੂਰਸ਼ਾਹ ਦਾ ਕੁਫਰਗੜ੍ਹ ਤੋੜਿਆ ਤੇ ਦੁਨੀਆਂ ਨੂੰ ਸ਼ਾਂਤੀ ਦਿਤੀ ਹੈ। ਜਿਨ੍ਹਾਂ ਨੇ ਆਸਾਮ ਵਿਚ ਤੰਤਰੀਆਂ ਨੂੰ ਜਿਹੜੇ ਮਨੁੱਖਾਂ ਦੀਆਂ ਬਲੀਆਂ ਦਿੰਦੇ ਸੀ, ਉਨ੍ਹਾਂ ਨੂੰ ਹਟਾ ਕੇ ਸਿੱਧੇ ਰਸਤੇ ਪਾਇਆ ਹੈ। ਮਰਦਾਨੇ ਨੇ ਕਿਹਾ, ਹਾਂ। ਉਹ ਪ੍ਰੇਮੀ ਇਕ ਮਿੰਟ ਵਾਸਤੇ ਚੁਪ ਕਰ ਗਿਆ ਤੇ ਆਪਣੇ ਅੰਦਰ ਹੀ ਅੰਦਰ ਅਰਦਾਸ ਕਰਦਾ ਹੈ ਕਿ ਹੇ ਪ੍ਰਭੂ! ਕਿਤੇ ਤੂੰ ਸਾਡੀਆਂ ਅਰਦਾਸਾਂ ਸੁਣ ਕੇ ਗੁਰੂ ਨਾਨਕ ਨੂੰ ਸਾਡੇ ਵਾਸਤੇ ਤਾਂ ਨਹੀਂ ਭੇਜਿਆ? ਇੰਨੇ ਨੂੰ ਝੰਡੇ ਬਾਢੀ ਦਾ ਘਰ ਆ ਗਿਆ, ਦਰਵਾਜ਼ਾ ਖੜਕਾਇਆ ਤੇ ਭਾਈ ਝੰਡੇ ਨੇ ਦਰਵਾਜ਼ਾ ਖੋਲ੍ਹਿਆ, ਇਹ ਇੰਦਰਸੈਨ, ਇਸ ਟਾਪੂ ਦੇ ਰਾਜੇ ਸੁਧਰਸੈਨ ਦਾ ਭਾਣਜਾ ਸੀ, ਉਹ ਅਤੀ ਅਮੀਰ ਸੀ ਤੇ ਇਧਰ ਭਾਈ ਝੰਡਾ ਗਰੀਬ ਸੀ ਪਰ ਰੂਹਾਨੀ ਤੌਰ ਤੇ ਆਪਸ ਵਿਚ ਮਿਤਰਤਾ ਸੀ। ਇੰਦਰਸੈਨ ਨੇ ਭਾਈ ਮਰਦਾਨੇ ਦਾ ਪਰੀਚਾ ਦਿਤਾ ਤੇ ਕਿਹਾ, ਇਹ ਤੁਹਾਨੂੰ ਮਿਲਣ ਵਾਸਤੇ ਆਏ ਨੇ ਤੇ ਮੈਨੂੰ ਜ਼ਰੂਰੀ ਕੰਮ ਹੈ, ਮੈਨੂੰ ਇਜਾਜ਼ਤ ਦਿਓ। ਜੇਕਰ ਮੇਰੀ ਲੋੜ ਪਈ ਤਾਂ ਮੈਨੂੰ ਬੁਲਾ ਲਿਓ। ਭਾਈ ਝੰਡੇ ਨੇ ਦੇਖਿਆ ਕਿ ਇਹ ਪ੍ਰਦੇਸੀ ਜਿਸ ਦੇ ਵਸਤਰ ਵੀ ਹੋਰ ਤਰ੍ਹਾਂ ਦੇ ਨੇ, ਰਹਿਤ ਬਹਿਤ ਵੀ ਭਿੰਨ ਹੈ ਅਤੇ ਸਰੀਰ ਦੀ ਡੀਲ ਡੌਲ ਵੀ ਵੱਡੀ ਹੈ। ਪਿਆਰ ਨਾਲ ਆਦਰ ਦਿਤਾ, ਬੈਠਣ ਵਾਸਤੇ ਆਸਣ ਦਿਤਾ, ਜੀਉ ਆਇਆਂ ਕਿਹਾ ਤੇ ਕਿਹਾ ਕਿ ਧੰਨਭਾਗ ਆਪ ਨੇ ਦਰਸ਼ਨ ਦਿਤੇ। ਦੱਸੋ! ਆਪ ਦਾ ਮੇਰੇ ਤਕ ਕਿਸ ਤਰ੍ਹਾਂ ਆਉਣਾ ਹੋਇਆ, ਮੈਂ ਆਪ ਦੀ ਕੀ ਸੇਵਾ ਕਰ ਸਕਦਾ ਹਾਂ? ਭਾਈ ਮਰਦਾਨੇ ਨੇ ਦਸਿਆ ਕਿ ਭਾਈ ਝੰਡਾ ਜੀ! ਮੈਨੂੰ ਆਪ ਦੇ ਪਾਸ ਗੁਰੂ ਨਾਨਕ ਪਾਤਸ਼ਾਹ ਨੇ ਭੇਜਿਆ ਹੈ। ਉਨ੍ਹਾਂ ਨੂੰ ਤਾਂ ਕੋਈ ਗਰਜ਼ ਨਹੀਂ ਹੁੰਦੀ ਪਰ ਮੈਨੂੰ ਹੁੰਦੀ ਹੈ। ਉਨ੍ਹਾਂ ਨੂੰ ਤਾਂ ਕੋਈ ਭੁੱਖ ਨਹੀਂ ਲਗਦੀ। ਕਈ ਪ੍ਰੇਮੀਆਂ

ਨੂੰ ਸ਼ਾਇਦ ਇਹ ਸ਼ੰਕਾ ਜਾਂ ਖਿਆਲ ਆਵੇਗਾ ਕਿ ਮਹਾਰਾਜ ਦਾ ਮਿਹਦਾ ਖਰਾਬ ਸੀ, ਸ਼ਾਇਦ ਤਾਂ ਭੁੱਖ ਨਹੀਂ ਸੀ ਲਗਦੀ। ਇਸ ਤਰ੍ਹਾਂ ਦੀ ਗੱਲ ਨਹੀਂ ਹੈ। ਇਕ ਸਿੱਧੀ ਹੁੰਦੀ ਹੈ ਉਸ ਦੇ ਵਿਚ ਆਦਮੀ ਬਿਨਾਂ ਖਾਣ ਪੀਣ ਤੋਂ ਬਹੁਤ ਚਿਰ ਰਹਿ ਸਕਦਾ ਹੈ, ਕੁਝ ਖਾਣ ਪੀਣ ਦੀ ਲੋੜ ਨਹੀਂ ਪੈਂਦੀ। ਆਦਮੀ ਆਪਣੇ ਆਪ ਹੀ ਕੁਦਰਤੀ ਤੌਰ ਤੇ ਹੀ ਰੱਜਿਆ ਰਹਿੰਦਾ ਹੈ। ਸੋ ਮਰਦਾਨਾ ਕਹਿਣ ਲੱਗਿਆ ਕਿ ਮੈਨੂੰ ਤਾਂ ਭਾਈ ਝੰਡਾ ਭੁੱਖ ਲਗਦੀ ਹੈ। ਉਸ ਨੇ ਕਿਹਾ, "ਭਾਈ ਮਰਦਾਨਾ! ਤੁਸੀਂ ਮੈਨੂੰ ਜਾਣਦੇ ਹੋ?" ਇਸ ਨੇ ਕਿਹਾ ਕਿ ਮੈਂ ਤਾਂ ਨਹੀਂ ਜਾਣਦਾ ਪਰ ਮੇਰੇ ਸਤਿਗੁਰੂ ਨੇ ਦਸਿਆ ਕਿ ਭਾਈ ਪਾਖਰ ਦਾ ਲੜਕਾ ਭਾਈ ਝੰਡਾ ਹੈ ਉਨ੍ਹਾਂ ਨੇ ਹੀ ਮੈਨੂੰ ਆਪ ਦੇ ਪਾਸ ਭੇਜਿਆ ਹੈ। ਉਹ ਤੁਹਾਨੂੰ ਹੁਣ ਭੀ ਜਾਣਦੇ ਨੇ ਪਹਿਲੇ ਜਨਮ ਵਿਚ ਵੀ ਤੁਹਾਨੂੰ ਜਾਣਦੇ ਸੀ। ਉਸ ਨੇ ਪੁਛਿਆ ਕਿ ਭਾਈ ਮਰਦਾਨਾ! ਉਨ੍ਹਾਂ ਦਾ ਐਥੇ ਕਿਵੇਂ ਆਉਣਾ ਹੋਇਆ? ਮਰਦਾਨੇ ਨੇ ਉਤਰ ਦਿਤਾ, ਜਿਥੇ-ਜਿਥੇ ਵੀ ਰੂਹਾਂ ਪੁੱਗ ਨਹੀਂ ਸਕੀਆਂ, ਬਾਰ-ਬਾਰ ਆ ਕੇ ਵਿਚਕਾਰੋਂ ਮੋੜਾ ਖਾਂਦੀਆਂ ਨੇ, ਫੇਰ ਚੌਰਾਸੀ ਵਿਚ ਚਲੀਆਂ ਜਾਂਦੀਆਂ ਨੇ, ਆਖਰੀ ਪੁਆਇੰਟ ਤੇ ਆ ਕੇ ਲੰਘ ਨਹੀਂ ਸਕਦੀਆਂ, ਉਹ ਤਾਂ ਉਨ੍ਹਾਂ ਨੂੰ ਤਾਰਦੇ ਫਿਰਦੇ ਹਨ ਅਤੇ ਉਨ੍ਹਾਂ ਦੀ ਬਦੌਲਤ ਬੇਅੰਤ ਸੰਸਾਰ ਤਰ ਜਾਂਦਾ ਹੈ। ਜਿਸ ਦਾ ਉਧਾਰ ਕਰ ਦਿੰਦੇ ਨੇ, ਉਸ ਨੂੰ ਨਾਮ ਦੀ ਐਸੀ ਕਣੀ ਬਖਸ਼ਦੇ ਨੇ ਕਿ ਮੁੜ ਕੇ ਮੁਕਦੀ ਹੈ ਨਹੀਂ -

***ਖਾਵਹਿ ਖਰਚਹਿ ਰਲਿ ਮਿਲਿ ਭਾਈ॥***
***ਤੋਟਿ ਨ ਆਵੈ ਵਧਦੋ ਜਾਈ॥*** ***ਪੰਨਾ - 186***

ਧੰਨਭਾਗ! ਇਹ ਉਹੀ ਗੁਰੂ ਨਾਨਕ ਜੀ ਨੇ ਜਿਨ੍ਹਾਂ ਨੇ ਨੂਰਸ਼ਾਹ ਨੂੰ ਸੁਮੱਤ ਦਿਤੀ ਹੈ। ਮਰਦਾਨਾ ਜੀ ਕਹਿਣ ਲੱਗੇ ਹਾਂ, ਉਹੀ ਨੇ ਸੰਸਾਰ ਦਾ ਉਧਾਰ ਕਰ ਰਹੇ ਨੇ। ਭਾਈ ਮਰਦਾਨਾ ਜੀ! ਮੇਰੇ ਵਾਸਤੇ ਕੀ ਹੁਕਮ ਹੈ? ਮਰਦਾਨੇ ਨੇ ਕਿਹਾ ਕਿ ਇਕ ਤਾਂ ਤੁਹਾਨੂੰ ਉਨ੍ਹਾਂ ਨੇ ਬੁਲਾਇਆ ਹੈ, ਦੂਜਾ ਇਹ ਹੈ ਕਿ ਅਸੀਂ ਸਫਰ ਤੋਂ ਆਏ ਹਾਂ। ਸਾਰਿਆਂ ਨੇ ਪ੍ਰਸ਼ਾਦਾ ਛਕਣਾ ਹੈ। ਉਸ ਵੇਲੇ ਭਾਈ ਝੰਡਾ ਜੀ ਨੇ ਪੰਜ ਸੱਤ ਬੰਦਿਆਂ ਦਾ ਪ੍ਰਸ਼ਾਦ ਤਿਆਰ ਕਰਨ ਲਈ ਕਹਿ ਦਿਤਾ ਤੇ ਭਾਈ ਮਰਦਾਨਾ ਨੂੰ ਕਹਿਣ ਲੱਗੇ, ਮੈਨੂੰ ਕੁਝ ਹੋਰ ਦੱਸੋ ਗੁਰੂ ਨਾਨਕ ਪਾਤਸ਼ਾਹ ਬਾਰੇ ਕਿ ਉਹ ਮੈਨੂੰ ਕਿਵੇਂ ਜਾਣਦੇ ਹਨ? ਮਰਦਾਨੇ ਨੇ ਕਿਹਾ ਕਿ ਭਾਈ ਝੰਡਾ! ਗੁਰੂ ਨਾਨਕ ਪਾਤਸ਼ਾਹ ਤੁਹਾਡੀ ਪ੍ਰੀਤ ਨੂੰ ਵੀ ਜਾਣਦੇ ਨੇ ਅਤੇ ਇਹ ਵੀ ਜਾਣਦੇ ਹਨ ਕਿ ਤੁਹਾਡੇ ਅੰਦਰ ਪ੍ਰਮੇਸ਼ਰ ਦੀ ਕਿੱਡੀ ਲੋਚਾ ਲੱਗੀ ਹੋਈ ਹੈ। ਮੇਰੇ ਪਾਤਸ਼ਾਹ ਦਾ ਜੋ ਰਸਤਾ ਹੈ ਉਹ ਹਠਯੋਗ ਦਾ ਨਹੀਂ ਅਤੇ ਰਾਜਯੋਗ ਵਿਚ ਉਹ ਮਿਹਨਤ ਨਹੀਂ ਕਰਾਉਂਦੇ ਕਿਉਂਕਿ ਕਲਜੁੱਗ ਦਾ ਸਮਾਂ ਆ ਗਿਆ। ਪ੍ਰਾਣਾਯਾਮ ਦੇ ਨਾਲ ਭੁਜੰਗਾ ਨਾੜੀ ਦਾ ਮੂੰਹ ਖੋਲ੍ਹਣਾ ਫੇਰ ਕੁੰਡਲਨੀ ਜਗਾਉਣੀ ਜੋ ਕਿ ਸਰੀਰ ਵਿਚ ਅਲੌਕਿਕ ਦੀ ਸ਼ਕਤੀ ਹੈ। ਫੇਰ ਉਸ ਦੀ ਸਹੀ ਵਰਤੋਂ ਕਰਕੇ, ਰੀੜ ਦੀ ਹੱਡੀ ਦੇ ਸਿਰ ਤੇ ਜੋ ਮੂਲਧਾਰ ਚੱਕਰ ਹੈ, ਕਾਮਕੁੰਡਲ ਦੇ ਵਿਚ ਸਵਾਧਿਸ਼ਟਾਨ ਚੱਕਰ, ਨਾਭੀ ਦੇ ਵਿਚ ਮਣੀਪੂਰਕ ਚੱਕਰ, ਜਿਥੇ ਕੌਡੀ ਹੈ ਹਿਰਦਾ ਹੈ ਉਥੇ ਵਿਸ਼ੁਧ ਚੱਕਰ, ਜਿਸ ਥਾਂ ਤੇ ਗਰਦਨ ਦੇ ਵਿਚ ਕੰਠ ਹੈ ਉਥੇ ਅਨਾਹਤ ਚੱਕਰ, ਜਿਥੇ ਦੋਵੇਂ ਅੱਖਾਂ ਤੇ ਨੱਕ ਦੀ ਜੜ੍ਹ ਹੈ ਇਸ ਥਾਂ ਦੇ ਉਤੇ ਆਗਿਆ ਚੱਕਰ, ਉਤੇ ਫੇਰ ਤ੍ਰਿਕੁਟੀ ਹੈ, ਫੇਰ ਸਹੰਸਰਾਰਦਲ ਦਾ ਮੰਡਲ ਹੈ, ਫੇਰ ਦਸਵਾਂ ਦੁਆਰ ਹੈ। ਭਾਈ ਝੰਡਾ! ਗ੍ਰਿਹਸਤੀ ਲੋਕਾਂ ਤੋਂ ਨਾ ਇਹ ਸਾਧਨ ਹੋ ਸਕਦੇ ਹਨ ਤੇ ਨਾ ਹੀ ਇਹ ਲੰਘ ਸਕਦੇ ਹਨ। ਮੇਰੇ ਸਤਿਗੁਰੂ ਦਾ ਸਹਿਜ ਮਾਰਗ ਹੈ। ਉਹ ਸੁਰਤਿ ਨੂੰ ਸ਼ਬਦ ਨਾਲ ਜੋੜਨ ਦੀ ਕ੍ਰਿਆ ਦਸਦੇ ਹਨ। ਉਨ੍ਹਾਂ ਦਾ ਜੋ ਆਦੇਸ਼ ਹੈ ਕਿ ਸੁਰਤਿ ਇਸ ਵਿਚ ਅਸਲੀ ਚੀਜ਼ ਹੈ। ਹੋਰ ਜਿਹੜੇ ਅਭਿਆਸ ਪ੍ਰੈਕਟੀਕਲ ਕਰਨੇ ਹਨ ਜਿਵੇਂ ਕਿ ਚੱਕਰ ਵੇਧਣੇ ਹਨ, ਨਿਉਲੀ, ਬਸਤੀ, ਧੋਤੀ, ਕਪਾਲੀ, ਭਾਠੀ, ਤ੍ਰਾਟਕ ਕਰਨ ਦੇ ਜੋ ਸਾਧਨ ਕਰਦੇ ਹਨ, ਇਹ ਖੇਚਲ ਕਰਨੀ ਹੈ, ਇਹ ਹਰ ਬੰਦਾ ਨਹੀਂ ਕਰ ਸਕਦਾ, ਕੋਈ ਕੋਈ ਹੈ ਜਿਹੜਾ ਇਸ ਵਿਚ ਸਿਰੇ ਚੜ੍ਹ ਜਾਵੇ।

ਅੱਜਕਲ੍ਹ ਕਲਯੁਗ ਦੇ ਸਮੇਂ ਵਿਚ ਜੋ ਪਹਿਲੀ ਅਤਿ ਜ਼ਰੂਰੀ ਚੀਜ਼ ਹੈ, ਉਹ ਹੈ ਨਿਯਮਤ ਬ੍ਰਹਮਚਰੀਆ, ਇਹ ਕਿਸੇ ਵਿਚ ਨਹੀਂ ਹੈ। ਖੁਰਾਕ ਬਦਲ ਗਈ, ਵਿਚਾਰ ਬਦਲ ਗਏ, ਮੇਲ ਮਿਲਾਪ ਬਦਲ ਗਏ, ਇਸ ਵਿਚ ਕੋਈ ਵੀ ਬੰਦਾ ਸਥਿਰ ਨਹੀਂ ਰਹਿ ਸਕਦਾ। ਸਰੀਰ ਦੀ ਜੋ ਵੀਰਜ਼ ਸ਼ਕਤੀ ਹੈ ਉਹ ਇਹ ਆਪਣੇ ਹੱਥਾਂ ਨਾਲ ਖਰਾਬ ਕਰ ਰਿਹਾ ਹੈ, ਇਸ ਕਰਕੇ ਇਹ ਗ੍ਰਹਿਸਤੀ ਮਤਹੀਣੇ ਹੋਣ ਕਰਕੇ, ਸਰੀਰ ਦੀ ਸੰਭਾਲ ਨਾ ਹੋਣ ਕਰਕੇ ਇਹ ਇਨ੍ਹਾਂ ਰਸਤਿਆਂ ਤੇ ਨਹੀਂ ਚਲ ਸਕਦੇ। ਭਾਈ ਮਰਦਾਨਾ! ਸਾਧੂ ਤਾਂ ਇਥੇ ਬਹੁਤ ਆਉਂਦੇ ਹਨ ਤੇ ਅਜਕਲ੍ਹ ਵੀ ਇਥੇ ਇਕ ਸਾਧੂ ਰਾਜੇ ਇੰਦਰਸੈਨ ਪਾਸ ਆਇਆ ਹੋਇਆ ਹੈ ਤੇ ਉਸ ਨੇ ਰਾਜੇ ਨੂੰ ਪਿਛੇ ਲਾਇਆ ਹੋਇਆ ਹੈ। ਇਹ ਸਾਧੂ ਤੰਤਰ ਵਿਦਿਆ ਦਾ ਜਾਣੂ ਹੈ ਅਤੇ ਰਾਜੇ ਨੂੰ ਕਹਿ ਰਿਹਾ ਹੈ ਕਿ ਸਾਨੂੰ ਤੂੰ ਸਮੱਗਰੀ ਦੇਹ, ਤੇਰੇ ਪੁੱਤਰ ਹੋ ਜਾਵੇਗਾ, ਰਾਜੇ ਨੂੰ ਉਲਟੇ ਰਸਤੇ ਪਾ ਰਿਹਾ ਹੈ। ਪਰ ਮੇਰਾ ਜਿਹੜਾ ਮਿਤਰ ਹੈ ਨਾ, ਇੰਦਰਸੈਨ ਜੋ ਆਪ ਨੂੰ ਮੇਰੇ ਪਾਸ ਛੱਡ ਕੇ ਗਿਆ ਹੈ, ਉਹ ਰਾਜੇ ਦਾ ਭਾਣਜਾ ਹੈ ਤੇ ਸਦਾ ਹੀ ਰਾਜੇ ਨੂੰ ਸਾਵਧਾਨ ਕਰਦਾ ਰਹਿੰਦਾ ਹੈ ਕਿ ਦੇਖਿਓ ਮਾਮਾ ਜੀ! ਕਿਤੇ ਧੋਖਾ ਨਾ ਖਾ ਜਾਇਓ ਕਿਉਂਕਿ ਇਹ ਸਾਧੂ ਨਹੀਂ ਸਗੋਂ ਤਾਂਤਰੀ ਹੈ। ਸੋ ਭਾਈ ਮਰਦਾਨਾ! ਇਨ੍ਹਾਂ ਗੱਲਾਂ ਕਰਕੇ ਸਾਧੂਆਂ ਤੋਂ ਡਰ ਲਗਦਾ ਹੈ, ਸਾਨੂੰ ਪ੍ਰਭੂ ਦੇ ਮਿਲਣ ਦੀ ਲੋਚਾ ਤਾਂ ਬਹੁਤ ਹੈ ਪਰ ਪੂਰਾ ਸਾਧੂ ਹਾਲੇ ਮਿਲਿਆ ਨਹੀਂ ਹੈ। ਭਾਈ ਮਰਦਾਨਾ ਕਹਿਣ ਲੱਗੇ, "ਭਾਈ ਝੰਡਾ! ਮੇਰੇ ਸਤਿਗੁਰੂ ਜੀ ਆਦਮੀ ਦੇ ਜੀਵਨ ਨੂੰ ਪਿਆਰ ਤੋਂ ਬਿਨਾਂ ਪਰਵਾਨ ਨਹੀਂ ਕਰਦੇ ਜਿਸ ਵਿਚ ਪਿਆਰ ਨਹੀਂ ਉਸ ਨੂੰ ਮੁਰਦਾ ਆਖਦੇ ਨੇ। ਉਨ੍ਹਾਂ ਦਾ ਫੁਰਮਾਨ ਐਸਾ ਹੈ -

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥***
***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥***
***ਪੰਨਾ - 253***

ਮੇਰੇ ਸਤਿਗੁਰੂ ਪਿਆਰ ਨਾਲ ਮਿਲਾਉਂਦੇ ਨੇ, ਹੱਠ ਸਾਧਨਾਂ ਤੇ ਜ਼ੋਰ ਜਬਰ ਨਾਲ ਮਿਲਣ ਦਾ ਕੋਈ ਵੀ ਸਾਧਨ ਪ੍ਰਵਾਨ ਨਹੀਂ ਕਰਦੇ ਤੇ ਨਾ ਹੀ ਦਸਦੇ ਨੇ, ਸਗੋਂ ਸਹਿਜ ਸਾਧਨ ਦਸਦੇ ਨੇ। ਪ੍ਰਭੂ ਨਾਮ ਜਪਣਾ, ਸਤਿਸੰਗ ਕਰਨਾ, ਗੁਰੂ ਦੇ ਆਦੇਸ਼ਾਂ ਤੇ ਆਪਣਾ ਜੀਵਨ ਚਲਾਉਣਾ ਤੇ ਪਿਆਰ ਕਰਨਾ। ਗੁਰੂ ਦਾ ਪਿਆਰ ਤੇ ਪ੍ਰਮੇਸ਼ਰ ਦਾ ਪਿਆਰ ਇਕੋ ਚੀਜ਼ ਹੈ ਪਰ ਪਹਿਲਾਂ ਪਿਆਰ ਗੁਰੂ ਨਾਲ ਹੋਇਆ ਕਰਦਾ ਹੈ ਕਿਉਂਕਿ ਪ੍ਰਮੇਸ਼ਰ ਨੂੰ ਅਸੀਂ ਜਾਣਦੇ ਨਹੀਂ ਹਾਂ ਪਰ ਉਹ ਨਿਰਾ ਹੀ ਪਿਆਰ ਹੈ।

***ਜਤ੍ਰ ਤਤ੍ਰ ਦਿਸਾ ਵਿਸਾ ਵਿਸਾ ਹੁਇ ਫੈਲਿਓ ਅਨੁਰਾਗ॥***
***ਜਾਪੁ ਸਾਹਿਬ***

ਜਦ ਤਕ ਸਾਡੇ ਸਾਮ੍ਹਣੇ ਕੋਈ ਚੀਜ਼ ਨਾ ਹੋਵੇ ਤਾਂ ਪਿਆਰ ਕਿਸ ਨੂੰ ਕਰਾਂਗੇ ਤੇ ਪਿਆਰ ਗੁਰੂ ਵਜੂਦ ਨੂੰ ਕੀਤਾ ਜਾਂਦਾ ਹੈ ਤੇ ਗੁਰੂ ਕਿਤੇ ਜਾਂਦਾ ਨਹੀਂ ਹੈ। ਸਾਧਸੰਗਤ ਜੀ ਗੁਰੂ ਨਾਨਕ ਸਾਹਿਬ ਤਾਂ ਕਿਤੇ ਗਏ ਹੀ ਨਹੀਂ। ਜੇ ਸਾਡਾ ਪਿਆਰ ਦਾ ਰੁਖ ਹੈ ਤਾਂ ਅਸੀਂ ਜੁੜੇ ਰਹਿੰਦੇ ਹਾਂ ਜੇ ਨਹੀਂ ਹੈ, ਤਾਂ ਟੁੱਟੇ ਰਹਿੰਦੇ ਹਾਂ। ਭਾਈ ਝੰਡਾ! ਮੇਰੇ ਗੁਰੂ, ਪਿਆਰ ਨੂੰ, ਮਹੱਤਤਾ ਦਿੰਦੇ ਨੇ, ਬਾਕੀ ਜੋ ਤੁਸੀਂ ਗੱਲ ਕੀਤੀ ਹੈ ਕਿ ਸਾਧੂ ਲੱਭਣਾ ਮੁਸ਼ਕਲ ਹੈ, ਮੇਰੇ ਸਤਿਗੁਰੂ ਜੀ ਵੀ ਇਸੇ ਤਰ੍ਹਾਂ ਫੁਰਮਾਨ ਕਰਦੇ ਨੇ ਕਿ ਸਾਰਾ ਸੰਸਾਰ ਗੰਦੇ ਵਾਤਾਰਵਣ ਨਾਲ ਭਰ ਗਿਆ, ਇਥੇ ਕਿਸੇ ਥਾਂ ਤੇ ਚਾਨਣਾ ਨਹੀਂ ਰਿਹਾ।

***ਕਲਿ ਕਾਤੀ ਰਾਜੇ ਕਸਾਈ ਧਰਮੁ ਪੰਖ ਕਰਿ ਉਡਰਿਆ॥***
***ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥***
***ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥***
***ਵਿਚਿ ਹਉਮੈ ਕਰਿ ਦੁਖੁ ਰੋਈ॥***
***ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥ ਪੰਨਾ - 145***

ਕਲਜੁੱਗ ਦੇ ਰਾਜੇ ਕੈਂਚੀਆਂ ਵਾਂਗ ਜਨਤਾ ਨੂੰ ਕੱਟ ਰਹੇ ਨੇ ਤੇ ਕਲਜੁਗ ਦੇ ਬੰਦਿਆਂ ਵਿਚੋਂ ਧਰਮ ਨਿਕਲ ਚੁਕਿਆ ਹੈ, ਨਾ ਕਿਸੇ 'ਚ ਦਇਆ ਹੈ, ਨਾ ਖਿਮਾ ਹੈ, ਨਾ ਧੀਰਜ ਹੈ, ਨਾ ਸਤਿ ਹੈ, ਨਾ ਦਾਨ ਦੀ ਪ੍ਰੇਰਨਾ ਹੈ, ਨਾ ਸੌਚ ਹੈ, ਨਾ ਸ਼ੀਲ ਹੈ, ਨਾ ਸੰਤੋਖ ਹੈ, ਨਾ ਅਹਿੰਸਾ ਹੈ ਸਗੋਂ ਇਕ ਦੂਜੇ ਦੀ ਬੁਰਿਆਈ ਕਰਦੇ ਨੇ, ਦੂਜੇ ਨੂੰ ਹਰਾ ਕੇ ਆਪ ਉਚਾ ਉਠਣਾ ਚਾਹੁੰਦੇ ਹਨ। ਇਸ ਬਾਰੇ ਮੇਰੇ ਸਤਿਗੁਰੂ ਦਾ ਵੀ ਇਹੋ ਫੁਰਮਾਨ ਹੈ -

***ਧਾਰਨਾ - ਸਾਰੇ ਕੂੜ ਦਾ ਹੋ ਗਿਆ ਵਰਤਾਰਾ,***
***ਸੱਚ ਵਾਲਾ ਕਾਲ ਪੈ ਗਿਆ।***
***ਪਿਆਰੇ ਜੀ, ਸੱਚ ਵਾਲਾ ਕਾਲ ਪੈ ਗਿਆ।***
***ਸਾਰੇ ਕੂੜ ਦਾ ਹੋ ਗਿਆ ਵਰਤਾਰਾ,......।***

***ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥***
***ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥***
***ਪੰਨਾ - 468***

ਸਚਾਈ ਦਾ, ਸੱਚੇ ਜੀਵਨ ਦਾ, ਸੱਚੇ ਆਚਾਰ ਦਾ, ਸੱਚੇ ਵੀਚਾਰ ਦਾ, ਸੱਚੇ ਮਿਲਵਰਤਨ ਦਾ ਬਿਲਕੁਲ ਕਾਲ ਪੈ ਗਿਆ। ਮੇਰੇ ਸਤਿਗੁਰੂ ਜੀ ਤਾਂ ਐਥੇ ਤਕ ਕਹਿੰਦੇ ਨੇ ਕਿ ਜਿਵੇਂ ਪੰਛੀ ਖੰਭਾਂ ਨਾਲ ਉਡ ਜਾਂਦੇ ਨੇ, ਇਸੇ ਤਰ੍ਹਾਂ ਧਰਮ ਵੀ ਖੰਭ ਲਾ ਕੇ ਉਡ ਗਿਆ। ਕੂੜ ਦੀ ਮੱਸਿਆ ਪੈ ਗਈ, ਚੰਦਰਮਾ ਤਾਂ ਇਕ ਦਿਨ ਵਾਸਤੇ ਅਲੋਪ ਹੁੰਦਾ ਹੈ ਪਰ ਹੁਣ ਤਾਂ ਸੰਸਾਰ ਤੇ ਮੱਸਿਆ ਦੀ ਕਾਲੀ ਬੋਲੀ ਰਾਤ ਪੈ ਗਈ ਅਤੇ ਸੱਚ ਦਾ ਚੰਦਰਮਾ ਨਜ਼ਰ ਹੀ ਨਹੀਂ ਆਉਂਦਾ। ਰਾਜਾ ਵੀ ਝੂਠਾ, ਪਰਜਾ ਵੀ ਝੂਠੀ, ਸਾਡੀਆਂ ਮਿਤ੍ਰਤਾਈਆਂ ਵੀ ਝੂਠੀਆਂ, ਸਾਡੀਆਂ ਰਿਸ਼ਤੇਦਾਰੀਆਂ ਵੀ ਝੂਠੀਆਂ, ਸਾਰਾ ਕੰਮ ਗਰਜ ਨਾਲ ਚਲ ਰਿਹਾ ਹੈ। ਜਿਹੜੇ ਤਾਰਨ ਵਾਲੇ ਸੰਤ ਨੇ ਉਹ ਲੋਭੀ ਹਨ, ਉਨ੍ਹਾਂ ਨੇ ਪੈਸਾ ਕਮਾਉਣਾ ਮੁਖ ਬਣਾ ਲਿਆ। ਜਿਥੇ ਪੈਸਾ ਮਿਲੇ ਉਥੇ ਹੀ ਜਾਣਾ, ਜਿਥੇ ਨਾ ਮਿਲੇ ਉਥੇ ਜਾਂਦੇ ਹੀ ਨਹੀਂ। ਪਾਖੰਡ ਪ੍ਰਧਾਨ ਹੋ ਚੁਕਿਆ ਹੈ, ਅਨੇਕ ਕਿਸਮ ਦੇ ਹਾਵ ਭਾਵ ਕਰਕੇ। ਵੇਸ਼ ਭੂਸ਼ਾ ਧਾਰਨ ਕਰਨੇ, ਅਨੇਕ ਕਿਸਮ ਦੀਆਂ ਫੋਕਟ ਕ੍ਰਿਆਵਾਂ ਕਰਾ ਕੇ ਪਾਖੰਡ ਦਾ ਜਾਲ ਵਿਛਾਇਆ ਹੋਇਆ ਹੈ। ਬੰਦੇ ਰੱਖੇ ਹੋਏ ਨੇ ਜਿਹੜੇ ਜਾ ਕੇ ਲੋਕਾਂ ਵਿਚ ਪ੍ਰਚਾਰ ਕਰਦੇ ਨੇ ਕਿ ਇਨ੍ਹਾਂ ਵਰਗਾ ਤਾਂ ਹੋਰ ਕੋਈ ਹੈ ਹੀ ਨਹੀਂ ਤੇ ਆਪ ਇਹ ਏਜੰਟ ਵਿਚੋਂ ਕਮਿਸ਼ਨ ਲੈਂਦੇ ਹਨ। ਝੂਠੀਆਂ ਬਾਤਾਂ ਤੇ ਝੂਠੀਆਂ ਕਹਾਣੀਆਂ ਸੰਸਾਰ ਨੂੰ ਸੁਣਾ ਕੇ ਭਰਮਾਉਂਦੇ ਹਨ ਕਿ ਮੈਂ ਜਦੋਂ ਇਨ੍ਹਾਂ ਮਹਾਂਪੁਰਸ਼ਾਂ ਨੂੰ ਮਿਲਿਆ ਤੇ ਇਨ੍ਹਾਂ ਨੂੰ ਦੇਖਦੇ ਸਾਰ ਮੇਰੇ ਅੰਦਰ ਪ੍ਰਕਾਸ਼ ਹੋ ਗਿਆ। ਇਹ ਲੋਕ ਐਸੇ ਐਸੇ ਜਾਲ ਵਿਛਾਉਂਦੇ ਹਨ ਤਾਂ ਦਸ ਭਾਈ ਝੰਡਾ! ਜਗਿਆਸੂਆਂ ਦਾ ਕੀ ਹੋਵੇਗਾ। ਇਹ ਪ੍ਰੀਤ ਤੋਂ ਹੀਣੇ ਹਨ, ਗਰਜ਼ ਵਾਲੇ ਬੰਦੇ ਨੇ ਅਤੇ ਗੱਲਾਂ ਦੇ ਧਨੀ ਹਨ ਤੇ ਆਰਟਿਸਟ ਹਨ। ਸਤਿ ਦੇ ਪ੍ਰਚਾਰ ਕਰਨ ਵਾਲਾ ਕੋਈ ਵੀ ਨਹੀਂ ਰਿਹਾ। ਸਾਧ ਸੰਗਤ ਜੀ! ਹੁਣ ਤਾਂ ਬਹੁਤਾ ਹੀ ਜ਼ਿਆਦਾ ਨਿਘਾਰ ਹੋ ਗਿਆ ਹੈ। ਕਿਸੇ ਰਾਗੀ ਤੋਂ ਕੀਰਤਨ ਕਰਵਾ ਕੇ ਵੇਖੋ ਸਭ ਨੇ ਰੇਟ ਬੰਨ੍ਹੇ ਹੋਏ ਹਨ, ਬੜੀ ਹੈਰਾਨੀ ਦੀ ਗੱਲ ਹੈ, ਫੇਰ ਵੀ ਅਸੀਂ ਸੁਣੀ ਜਾ ਰਹੇ ਹਾਂ। ਤੁਸੀਂ ਆਪਣੇ ਮਨ ਦੇ ਭਾਵ ਆਪ ਹੀ ਗਾ ਲਿਆ ਕਰੋ। ਕਈ ਪ੍ਰੇਮੀ ਮੈਨੂੰ ਦਸਦੇ ਹੁੰਦੇ ਹਨ ਕਿ ਕੋਈ ਗਿਆਰਾਂ ਹਜ਼ਾਰ ਘੰਟੇ ਦਾ ਤੇ ਕੋਈ ਪੱਚੀ ਹਜ਼ਾਰ ਘੰਟੇ ਦਾ ਲੈਂਦੇ ਹਨ। ਇਸੇ ਤਰ੍ਹਾਂ ਦੂਜਿਆਂ ਦਾ ਹੈ ਜਿਹੜੇ ਨਾਟਕ ਚੇਟਕ ਜਿਹਾ ਕਰਦੇ ਨੇ, ਗੰਦੇ ਗੀਤ ਗਾਉਂਦੇ ਨੇ, ਇਸ ਦਾ ਰਿਵਾਜ ਬਹੁਤ ਜ਼ਿਆਦਾ ਪੈ ਗਿਆ। ਆਹ ਜਿਹੜੀ ਪੰਜਾਬੀ ਵਰਲਡ ਚੈਨਲ ਸ਼ੁਰੂ ਹੋਈ ਹੈ ਇਸ ਨੇ ਆਚਰਣ ਤੇ ਬਹੁਤ ਜ਼ਿਆਦਾ ਅਸਰ ਪਾਉਣਾ ਹੈ। ਪਹਿਲਾਂ ਤਾਂ ਕਦੀ ਕਦੀ ਉਨ੍ਹਾਂ ਆਰਟਿਸਟਾਂ ਨੂੰ ਦੇਖਦੇ ਸੀ ਕਦੇ ਕਦੇ ਕੋਈ ਇੰਤਜ਼ਾਮ ਹੁੰਦਾ ਸੀ ਪਰ ਹੁਣ ਤਾਂ ਰੋਜ਼ ਹੀ ਇਹੋ ਕੰਮ ਹੋ ਗਿਆ। ਫਾਲਤੂ ਗੱਲਾਂ, ਜ਼ਿੰਮੇਵਾਰੀ ਤੋਂ ਰਹਿਤ ਤੇ ਅਸ਼ਲੀਲ ਗੀਤ ਗਾ ਰਹੇ ਹਨ ਅਤੇ ਕਿਸੇ ਨੂੰ ਧਿਆਨ ਨਹੀਂ ਕਿ ਇਸ ਦਾ ਆਚਰਣ ਤੇ ਕਿੰਨਾ ਮਾੜਾ ਅਸਰ ਪਵੇਗਾ। ਇਸ ਵਿਚ ਕੋਈ ਵੀ ਐਸੀ ਬਾਤ ਨਹੀਂ ਆਉਂਦੀ ਜਿਹੜੀ ਆਦਮੀ ਨੂੰ ਉਚਾ ਚੁੱਕੇ। ਜਿਹੜੀਆਂ ਇਨ੍ਹਾਂ ਦੀਆਂ ਫਿਲਮਾਂ ਨੇ ਇਹ ਵੀ ਬਿਲਕੁਲ ਘਟੀਆ ਪੱਧਰ ਦੀਆਂ ਹਨ ਤੇ ਉਜੱਡਪਣੇ ਦੀਆਂ ਫਿਲਮਾਂ ਦਿਖਾ ਰਹੇ ਹਨ। ਇਸ ਨੂੰ ਦੇਖ ਕੇ ਦੁਨੀਆਂ ਕੀ ਕਹੇਗੀ ਕਿ 'ਪੰਜਾਬੀ ਇਹੋ ਜਿਹੇ ਹੁੰਦੇ ਨੇ' ਤੁਸੀਂ ਆਪ ਹੀ ਦੇਖ ਲਵੋ ਕਿ ਤੁਹਾਡੇ ਵਿਚ ਕੋਈ ਵੀ ਇਹੋ ਜਿਹਾ ਨਹੀਂ ਜਿਹੋ ਜਿਹਾ ਕੁਝ ਸਾਨੂੰ ਦਿਖਾਇਆ ਜਾ ਰਿਹਾ ਹੈ। ਪਹਿਲਾਂ ਵਡਿਆਈ ਦੀ ਹੱਦ ਕਰ ਦੇਣੀ, ਫੇਰ ਉਸ ਨੂੰ ਖਤਮ ਕਰ ਦੇਣਾ, ਇਕ ਨਾਟਕ ਜਿਹਾ ਲਗਦਾ ਹੈ, ਅਸਲੀਅਤ ਨਹੀਂ ਤੇ ਨਾ ਹੀ ਸਹਿਜ ਦਾ ਜੀਵਨ ਹੈ। ਸਹਿਜ ਦਾ ਜੀਵਨ ਤੇ ਨਾਟਕ ਚੇਟਕ ਦੇ ਜੀਵਨ ਵਿਚ ਬਹੁਤ ਫਰਕ ਹੋਇਆ ਕਰਦਾ ਹੈ। ਸੋ ਇਸ ਤਰ੍ਹਾਂ ਹਨ੍ਹੇਰਾ ਪੈ ਗਿਆ ਜਿਹੜੇ ਜਗਿਆਸੂ ਨੇ ਉਹ ਸੁਆਰਥੀ ਹਨ, ਆਪਣਾ ਸਮਾਂ ਨਸ਼ਟ ਕਰਨ ਦੀ ਥਾਂ ਤੇ ਸੰਤਾਂ ਦਾ ਸਮਾਂ ਨਸ਼ਟ ਕਰਦੇ ਹਨ। ਮੈਂ ਬੀਮਾਰ ਹਾਂ ਜੀ, ਮੇਰੇ ਉਲਾਦ ਨਹੀਂ ਹੋਈ, ਐਥੇ ਮੇਰੇ ਕੋਲ ਟੇਪ ਰਿਕਾਡਰ ਲਾ ਕੇ ਦੇਖ ਲਓ, ਘੰਟੇ ਬਾਅਦ ਸੁਣ ਲਿਓ, ਤੁਹਾਨੂੰ ਆਪ ਹੀ ਪਤਾ ਲਗ ਜਾਊ ਕਿ ਕੀ ਗੱਲਾਂ ਹੁੰਦੀਆਂ ਨੇ। ਨਾਮ ਦੀ ਕੋਈ ਬਾਤ ਹੀ ਨਹੀਂ ਕਰਦਾ, ਕਦੇ ਕਦੇ ਕੋਈ ਵਿਰਲਾ ਹੀ ਆਉਂਦਾ ਹੈ ਜੋ ਨਾਮ ਦੀ ਬਾਤ ਕਰਦਾ ਹੈ। ਸੰਤ ਇਸ ਲਈ ਚੁੱਪ ਰਹਿੰਦੇ

ਨੇ ਕਿ ਗਾਹਕ ਤਾਂ ਕੋਈ ਹੈ ਨਹੀਂ, ਨਵੀਆਂ ਗੱਲਾਂ ਛੇੜਨ ਦੀ ਕੀ ਲੋੜ ਹੈ ਪਰ ਸਤਿਸੰਗ ਵਿਚ ਜਗਿਆਸੂ ਬੈਠੇ ਹੁੰਦੇ ਹਨ। ਸੋ ਭਾਈ ਝੰਡਾ! ਜਗਿਆਸੂ ਵੀ ਸੁਆਰਥੀ ਹਨ ਜਦ ਵੀ ਮੰਗਦੇ ਨੇ ਦੂਜੀ ਚੀਜ਼ ਮੰਗਦੇ ਨੇ ਪਰੰਤੂ ਪ੍ਰਭੂ ਦਾ ਮਿਲਾਪ ਕੋਈ ਵੀ ਨਹੀਂ ਮੰਗਦਾ।

ਸੋ ਇਸ ਤਰ੍ਹਾਂ ਦੇ ਨਾਲ ਮੇਰੇ ਸਤਿਗੁਰੂ ਗੁਰੂ ਨਾਨਕ ਪਾਤਸ਼ਾਹ ਹਨ੍ਹੇਰਾ ਦੂਰ ਕਰਦੇ ਫਿਰਦੇ ਨੇ ਅਤੇ ਜਿਹੜੀਆਂ ਰੂਹਾਂ ਪੁੱਗ ਨਹੀਂ ਸਕੀਆਂ, ਅਧੂਰੀਆਂ ਹਨ ਉਨ੍ਹਾਂ ਨੂੰ ਸਿਰੇ ਚਾੜ੍ਹ ਰਹੇ ਹਨ। ਧੰਨਭਾਗ ਭਾਈ ਮਰਦਾਨਾ ਧੰਨਭਾਗ! ਅੱਜ ਪੂਰੇ ਪੁਰਸ਼ ਦੇ ਦਰਸ਼ਨ ਹੋ ਜਾਣੇ ਹਨ। ਮਰਦਾਨੇ ਨੇ ਕਿਹਾ, "ਭਾਈ ਝੰਡਾ! ਤੈਨੂੰ ਕਿਸ ਤਰ੍ਹਾਂ ਪਤਾ ਲਗ ਗਿਆ ਕਿ ਉਹ ਪੂਰੇ ਪੁਰਸ਼ ਹਨ, ਤੂੰ ਤਾਂ ਮੇਰੀਆਂ ਹੀ ਗੱਲਾਂ ਸੁਣੀਆਂ ਹਨ?" ਭਾਈ ਝੰਡੇ ਨੇ ਕਿਹਾ, "ਭਾਈ ਮਰਦਾਨਾ! ਤੇਰੇ ਹਰ ਬੋਲ ਵਿਚ ਸੱਚ ਹੈ ਅਤੇ ਤੇਰੇ ਹਰ ਬੋਲ ਵਿਚ ਖਿੱਚ ਹੈ, ਤੇਰੇ ਦੇਖਣ ਵਿਚ ਵੀ ਖਿੱਚ ਹੈ, ਤੇਰੇ ਬੋਲਣ ਵਿਚ ਵੀ ਖਿੱਚ ਹੈ ਮੈਂ ਤੇਰੇ ਵਰਗਾ ਬੰਦਾ ਅੱਜ ਤਕ ਤਾਂ ਦੇਖਿਆ ਨਹੀਂ, ਤੇਰੇ ਸਤਿਗੁਰੂ ਵਿਚ ਪਤਾ ਨਹੀਂ ਕਿੰਨੀ ਕੁ ਖਿੱਚ ਹੋਵੇਗੀ। ਕਿੰਨੇ ਮਿੱਠੇ ਮਿੱਠੇ ਬੋਲ ਬੋਲ ਕੇ ਤੇ ਜੁਗਤ ਨਾਲ ਤੁਸੀਂ ਮੈਨੂੰ ਸਮਝਾਇਆ। ਤੂੰ ਇਥੇ ਆ ਕੇ ਪ੍ਰਸ਼ਾਦੇ ਦੀ ਹੀ ਗੱਲ ਕੀਤੀ ਹੈ ਕਿਉਂਕਿ ਸਰੀਰ ਨੂੰ ਪ੍ਰਸ਼ਾਦੇ ਦੀ ਲੋੜ ਹੁੰਦੀ ਹੀ ਹੈ, ਇਸ ਤੋਂ ਇਲਾਵਾ ਤੂੰ ਹੋਰ ਕੋਈ ਫਾਲਤੂ ਗੱਲ ਨਹੀਂ ਕੀਤੀ, ਕੇਵਲ ਨਾਮ ਦੀ ਤੇ ਆਪਣੇ ਸਤਿਗੁਰੂ ਦੀ ਗੱਲ ਕੀਤੀ ਹੈ। ਜਿਹੜਾ ਤੁਹਾਨੂੰ ਛੱਡਣ ਆਇਆ ਸੀ ਉਹ ਇੰਦਰਸੈਨ, ਰਾਜੇ ਸੁਧਰਸੈਨ ਦਾ ਭਾਣਜਾ ਹੈ, ਨਹੀਂ ਤਾਂ ਤੁਸੀਂ ਮੇਰੇ ਤੋਂ ਰਾਜੇ ਬਾਰੇ ਜਾਣ ਕੇ ਕੋਈ ਸਵਾਲ ਕਰ ਦਿੰਦੇ ਪਰ ਪਿਆਰਿਆ! ਮੈਂ ਤੇਰੇ ਦਿਲ ਵਿਚ ਸੱਚ ਦੇਖਿਆ ਹੈ ਅਤੇ ਤੇਰਾ ਗੁਰੂ ਵੀ ਨਿਰਾ ਹੀ ਸੱਚ ਦਾ ਵਜੂਦ ਹੈ। ਤੇਰੇ ਬਚਨਾਂ ਦੀ ਖਿੱਚ ਕਰਕੇ ਮੇਰੇ ਅੰਦਰ ਪ੍ਰਕਾਸ਼ ਹੁੰਦਾ ਤੁਰਿਆ ਜਾ ਰਿਹਾ ਹੈ।

ਇੰਨੇ ਨੂੰ ਭਾਈ ਝੰਡੇ ਜੀ ਨੂੰ ਅੰਦਰੋਂ ਅਵਾਜ਼ ਆਈ ਕਿ ਅੱਠ ਦਸ ਬੰਦਿਆਂ ਦਾ ਪ੍ਰਸ਼ਾਦਾ ਤਿਆਰ ਹੋ ਗਿਆ, ਦਾਲ ਸਬਜ਼ੀਆਂ ਤਿਆਰ ਕਰ ਦਿਤੀਆਂ ਨੇ ਤੇ ਸਾਰਾ ਕੁਝ ਟੋਕਰੇ ਦੇ ਵਿਚ ਰੱਖ ਦਿਤਾ ਹੈ। ਉਸ ਵੇਲੇ ਸੂਰਜ ਡੁੱਬਣ ਵਾਲਾ ਹੋਣ ਦੇ ਨੇੜੇ ਪਹੁੰਚਿਆ ਹੋਇਆ ਸੀ ਤੇ ਭਾਈ ਝੰਡੇ ਨੇ ਪ੍ਰਸ਼ਾਦਾ ਸੀਸ ਤੇ ਚੁਕਿਆ ਤੇ ਦੋਵੇਂ ਜਣੇ ਗੱਲਾਂ ਕਰਦੇ ਹੋਏ, ਜਿਥੇ ਗੁਰੂ ਨਾਨਕ ਪਾਤਸ਼ਾਹ ਬੈਠੇ ਹੋਏ ਸਨ, ਉਸ ਤਰਫ ਨੂੰ ਤੁਰ ਪਏ ਹਨ। ਭਾਈ ਮਰਦਾਨੇ ਨੇ ਭਾਈ ਝੰਡੇ ਨੂੰ ਗੁਰੂ ਨਾਨਕ ਸਾਹਿਬ ਦੇ ਜੀਵਨ ਦੀਆਂ ਬਹੁਤ ਸਾਖੀਆਂ ਤੇ ਘਟਨਾਵਾਂ ਸੁਣਾਈਆਂ ਅਤੇ ਸਾਰਾ ਕੁਝ ਬੜੇ ਢੰਗ ਦੇ ਨਾਲ ਵਰਨਣ ਕਰਕੇ ਸੁਣਾਇਆ। ਜਦੋਂ ਨੇੜੇ ਪਹੁੰਚੇ ਤਾਂ ਭਾਈ ਝੰਡਾ ਹੈਰਾਨ ਹੋ ਗਿਆ ਤੇ ਕਹਿਣ ਲੱਗਿਆ ਭਾਈ ਮਰਦਾਨਾ! ਉਹੀ ਸਤਿਗੁਰੂ ਜੀ ਨੇ, ਮੇਰੇ ਅੰਦਰ ਉਨ੍ਹਾਂ ਨੂੰ ਦੇਖ ਕੇ ਖਿੱਚ ਪੈਂਦੀ ਜਾਂਦੀ ਹੈ ਤੇ ਮੇਰਾ ਜੀਅ ਕਰਦਾ ਹੈ ਕਿ ਮੈਂ ਇਕ ਦਮ ਚਰਨਾਂ ਤੇ ਢਹਿ ਪਵਾਂ ਅਤੇ ਮੈਂ ਉਦੋਂ ਤਕ ਨਾ ਉਠਾਂ ਜਦ ਤਕ ਮੈਨੂੰ ਉਹ ਪ੍ਰਭੂ ਨਹੀਂ ਮਿਲਾ ਦਿੰਦੇ। ਮੈਂ ਤਾਂ ਇਸ ਵਾਸਤੇ ਹੀ ਬੇਨਤੀਆਂ ਕਰ ਰਿਹਾ ਸੀ ਕਿ –

***ਕੋਈ ਆਨਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ***
***ਹਉ ਤਿਸੁ ਪਹਿ ਆਪੁ ਵੇਚਾਈ॥ ਪੰਨਾ – 757***

ਮੈਂ ਆਪਣਾ ਤਨ ਵੀ, ਮਨ ਵੀ ਵੇਚ ਦੇਵਾਂ, ਕੋਈ ਮੇਰਾ ਪਿਆਰਾ ਮੈਨੂੰ ਮਿਲਾ ਦੇਵੇ। ਮੈਨੂੰ ਲਗਦਾ ਹੈ, ਮੇਰਾ ਸਤਿਗੁਰੂ ਪਿਆਰਾ ਮੈਨੂੰ ਮਿਲ ਗਿਆ ਭਾਵੇਂ ਮੈਂ ਹਾਲੇ ਬਚਨ ਨਹੀਂ ਕੀਤੇ ਪਰ ਉਨ੍ਹਾਂ ਦੇ ਅੰਦਰ ਮਿਕਨਾਤੀਸ ਵਾਂਗੂੰ ਐਨੀ ਖਿੱਚ ਹੈ ਕਿ ਮੈਨੂੰ ਖਿੱਚ ਰਹੀ ਹੈ। ਮੇਰੇ ਅੰਦਰ ਬਿਨਾਂ ਦੇਖੇ, ਬਿਨਾਂ ਬੋਲੇ ਪਿਆਰ ਪੈਦਾ ਹੋ ਗਿਆ। ਭਾਈ ਮਰਦਾਨਾ! ਮੇਰੇ ਧੰਨਭਾਗ ਹਨ, ਤੂੰ ਮੈਨੂੰ ਐਸੇ ਅਵਤਾਰੀ ਮਹਾਂਪੁਰਸ਼ਾਂ ਦੇ ਕੋਲ ਲੈ ਆਂਦਾ।

ਭਾਈ ਝੰਡੇ ਨੇ ਪ੍ਰਸ਼ਾਦੇ ਦਾ ਟੋਕਰਾ ਇਕ ਪਾਸੇ ਰੱਖ ਕੇ ਮਹਾਰਾਜ ਜੀ ਨੂੰ ਅਦਬ ਨਾਲ ਨਮਸ਼ਕਾਰ ਕੀਤੀ ਤੇ ਮਹਾਰਾਜ ਜੀ ਨੇ ਮੁਖਾਰਬਿੰਦ ਤੋਂ ਫੁਰਮਾਇਆ, ਆਓ, ਭਾਈ ਝੰਡਾ ਬੈਠੋ, ਕਰਤਾਰ ਚਿਤ ਆਵੇ। ਭਾਈ ਝੰਡਾ ਦੋਵੇਂ ਹੱਥ ਜੋੜੀਂ ਬੈਠਾ ਹੈ ਤੇ ਮਹਾਰਾਜ ਜੀ ਨੇ ਪੁਛਿਆ, ਭਾਈ ਝੰਡਾ ਇਹ ਪ੍ਰਸ਼ਾਦਾ ਕਿਸ ਦਾ ਲੈ ਕੇ ਆਏ ਹੋ? ਭਾਈ ਝੰਡੇ ਨੇ ਉਤਰ ਦਿਤਾ ਮਹਾਰਾਜ! ਪ੍ਰਮੇਸ਼ਰ ਦਾ ਹੈ। ਭਾਈ ਪ੍ਰਮੇਸ਼ਰ ਨੂੰ ਜਾਣਦੈ? ਕਹਿਣ ਲੱਗਾ ਹਾਂ "ਮਹਾਰਾਜ, ਪਰ ਹਾਲੇ ਤਕ ਦਰਸ਼ਨ ਨਹੀਂ ਹੋਏ।" ਗੁਰੂ ਮਹਾਰਾਜ ਜੀ ਨੇ ਕਿਹਾ, "ਭਾਈ ਝੰਡਿਆ! ਜਿਹੜਾ ਪ੍ਰਮੇਸ਼ਰ ਨੂੰ ਜਾਣ ਲਵੇ ਉਹਦੇ ਅੰਦਰ ਹਾਵੇ ਤੇ ਹਉਕੇ ਨਹੀਂ ਹੋਇਆ ਕਰਦੇ, ਜਿਸ ਨੂੰ ਪਛਾਣ ਨਹੀਂ ਉਹੀ ਇਹ ਗੱਲਾਂ ਕਰਿਆ ਕਰਦਾ ਹੈ। ਜੇ ਪ੍ਰਮੇਸ਼ਰ ਨੂੰ ਜਾਣਿਆ ਹੋਵੇ ਫੇਰ ਤਾਂ ਖੁਸ਼ ਹੋਣਾ ਚਾਹੀਦਾ ਹੈ।" ਇਕ ਦਮ ਅੰਦਰਲੇ ਪਾਸੇ ਕੋਈ ਜਾਗ ਖੁਲ੍ਹੀ, ਕਹਿਣ ਲੱਗਿਆ, "ਪਾਤਸ਼ਾਹ! ਸੱਚ ਤਾਂ ਇਹ ਹੈ ਕਿ ਸਤਿਸੰਗ ਵਿਚ ਅਸੀਂ ਸਭ ਕੁਝ ਸੁਣਦੇ ਹਾਂ। ਤੱਤ ਬੇਤੇ ਮਹਾਂਪੁਰਸ਼ਾਂ ਦੀ ਸੰਗਤ ਵਿਚ ਉਚਾ ਗਿਆਨ ਵੀ ਅਸੀਂ ਸੁਣਦੇ ਹਾਂ ਪਰ ਹਾਲੇ ਤਕ ਪਛਾਣ ਨਹੀਂ ਆ ਸਕੀ। ਆਪ ਨੇ ਕਿਹਾ ਕਿ ਭਾਈ ਝੰਡਾ! ਜੇਕਰ ਪਛਾਣ ਨਹੀਂ ਆ ਸਕੀ ਤਾਂ ਫਿਰ ਨਾਮ ਕੀਹਦਾ ਜਪਦੈਂ? ਭਜਨ ਕਰਦਾ ਹੁੰਨੈ?

ਕਹਿੰਦਾ, "ਹਾਂ ਮਹਾਰਾਜ! ਜੋ ਮੰਤਰ ਸਾਨੂੰ ਰੀਤ ਦੇ ਮੁਤਾਬਿਕ ਮਿਲਿਆ ਹੈ, ਉਹ ਅਸੀਂ ਸੁਣਿਆ ਹੈ ਮਹਾਂਪੁਰਸ਼ਾਂ ਪਾਸੋਂ, ਉਸਦੀ ਅਸੀਂ ਅਰਾਧਨਾ ਕਰਦੇ ਹਾਂ।

ਭਾਈ! ਜਦੋਂ ਅਰਾਧਨਾ ਕਰਦੇ ਹੁੰਦੇ ਹੋ ਤਾਂ ਤੁਹਾਡੇ ਸਾਮ੍ਹਣੇ ਵੀ ਕੁਝ ਹੁੰਦਾ ਹੈ?

ਨਹੀਂ ਮਹਾਰਾਜ! ਕਿਉਂਕਿ ਅਸੀਂ ਪ੍ਰਮੇਸ਼ਰ ਨੂੰ ਜਾਣਿਆ ਨਹੀਂ ਹੈ।

ਭਾਈ ਝੰਡਿਆ! ਜਿੰਨਾ ਚਿਰ ਤਕ ਪਛਾਣ ਹੀ ਨਹੀਂ, ਉਦੋਂ ਤਕ ਭਜਨ ਕਾਹਦਾ, ਪਹਿਲਾਂ ਪਛਾਣ ਪੈਦਾ ਕਰੋ। ਉਹਨੂੰ ਦੂਰ ਕਿਉਂ ਜਾਣਦੈ?

ਭਾਈ ਝੰਡਾ ਬੇਨਤੀ ਕਰਨ ਲੱਗਾ, ਪਾਤਸ਼ਾਹ! ਆਪ ਕ੍ਰਿਪਾ ਕਰੋ। ਤਾਂ ਮਹਾਰਾਜ ਜੀ ਇਸ ਤਰ੍ਹਾਂ ਫੁਰਮਾਨ ਕਰਦੇ ਹਨ –

***ਧਾਰਨਾ – ਦੂਰ ਕਿਉਂ ਜਾਣਦੈਂ, ਪ੍ਰਭ ਜੀ ਹੈ ਨਾਲ ਤੇਰੇ।***
***ਪ੍ਰਭ ਜੀ ਹੈ ਨਾਲ ਤੇਰੇ, – 2, 2.***
***ਦੂਰ ਕਿਉਂ ਜਾਣਦੈਂ,..........।***

ਝੰਡਿਆ! ਜਿਹਦੇ ਵਾਸਤੇ ਤਰਲੇ ਲੈ ਰਿਹਾ ਹੈਂ, ਵਿਕਣ ਵਾਸਤੇ ਤਿਆਰ ਹੈ, ਔਖੀ ਤੋਂ ਔਖੀ ਕਠਿਨਾਈ ਸਹਿਣ ਵਾਸਤੇ ਤਿਆਰ ਹੈ ਤੇ ਉਹਨੂੰ ਹਾਲ ਤਕ ਜਾਣਿਆ ਤਾਂ ਹੈ ਨਹੀਂ, ਉਹ ਕਿਤੇ ਦੂਰ ਸਤਵੇਂ ਅਸਮਾਨ ਵਿਚ ਨਹੀਂ ਰਹਿੰਦਾ,

ਹਰ ਬੰਦੇ ਦੇ ਅੰਦਰ ਬਾਹਰ ਰਹਿੰਦਾ ਹੈ।

*ਸੋ ਅੰਤਰਿ ਸੋ ਬਾਹਰਿ ਅਨੰਤ॥*
*ਘਟਿ ਘਟਿ ਬਿਆਪਿ ਰਹਿਆ ਭਗਵੰਤ॥*
*ਧਰਨਿ ਮਾਹਿ ਆਕਾਸ ਪਇਆਲ॥*
*ਸਰਬ ਲੋਕ ਪੂਰਨ ਪ੍ਰਤਿਪਾਲ॥*
*ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ।।*
*ਜੈਸੀ ਆਗਿਆ ਤੈਸਾ ਕਰਮੁ॥*
*ਪਉਣ ਪਾਣੀ ਬੈਸੰਤਰ ਮਾਹਿ॥*
*ਚਾਰਿ ਕੁੰਟ ਦਹ ਦਿਸੇ ਸਮਾਹਿ॥*
*ਤਿਸ ਤੇ ਭਿੰਨ ਨਹੀ ਕੋ ਠਾਉ॥*
*ਗੁਰ ਪ੍ਰਸਾਦਿ ਨਾਨਕ ਸੁਖ ਪਾਉ॥* *ਪੰਨਾ – 293*

ਜਿਹੜਾ ਤੂੰ ਸਾਹ ਲੈਨੈ, ਉਹ ਵੀ ਉਹੀ ਹੈ; ਜਿਹੜਾ ਕੁਝ ਤੂੰ ਦੇਖਦਾ ਹੈਂ ਉਹ ਸ਼ਕਤੀ ਵੀ ਉਹੀ ਹੈ, ਜਿਹੜਾ ਸੁਣਦਾ ਹੈ ਉਹ ਵੀ ਉਹੀ ਹੈ ਜਿਹੜਾ ਤੁਰਦਾ ਫਿਰਦਾ ਹੈਂ, ਉਹ ਵੀ ਉਸ ਦੀ ਸ਼ਕਤੀ ਨਾਲ ਤੁਰਿਆ ਫਿਰਦਾ ਹੈ। ਉਹ ਤੇਰੇ ਐਨੇ ਨੇੜੇ ਹੈ ਤੂੰ ਉਸ ਨੂੰ ਦੂਰ ਨਾ ਜਾਣ।

*ਰੇ ਮਨ ਮਤ ਜਾਣਹਿ ਹਰਿ ਦੂਰਿ ਹੈ ਸਦਾ ਵੇਖੁ ਹਦੂਰਿ॥*
*ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ॥*
*ਪੰਨਾ – 429*

ਆਪ ਨੇ ਪੁਛਿਆ ਕਿ ਜਦੋਂ ਭਜਨ ਕਰਨ ਬੈਠਦੈਂ ਭਾਈ ਉਦੋਂ ਪ੍ਰਮੇਸ਼ਰ ਦੀ ਹਜ਼ੂਰੀ ਮਹਿਸੂਸ ਹੁੰਦੀ ਹੈ? ਕਹਿਣ ਲੱਗਿਆ, "ਨਹੀਂ ਮਹਾਰਾਜ! ਮਨ ਦੌੜਦੈ, ਤਰਲੇ ਲੈ ਕੇ ਮਨ ਨੂੰ ਰੋਕਦਾਂ ਹਾਂ, ਸਾਹ ਖਿਚ ਖਿਚ ਕੇ ਮਨ ਨੂੰ ਰੋਕਣ ਦਾ ਯਤਨ ਕਰਦਾ ਹਾਂ। ਪਰ ਪਾਤਸ਼ਾਹ! ਹਾਲੇ ਤਕ ਜੁਗਤੀ ਨਹੀਂ ਆਈ।" ਮਹਾਰਾਜ ਜੀ ਫੁਰਮਾਉਂਦੇ ਨੇ, "ਭਾਈ ਝੰਡਿਆ! ਬੁਨਿਆਦੀ ਭੁੱਲ ਹੋ ਗਈ, ਕਿਉਂਕਿ ਜਿਹਨੂੰ ਮਿਲਣਾ ਹੈ ਪਹਿਲਾਂ ਉਸ ਨੂੰ ਜਾਣੋ ਕਿ ਉਹ ਕੀ ਹੈ? ਉਹ ਨਿਰਾ ਹੀ ਪਿਆਰ ਹੈ –

*ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥*
*ਜਾਪੁ ਸਾਹਿਬ*

ਉਹ ਨਿਰਾ ਹੀ ਰਸ ਹੈ, ਨਿਰਾ ਹੀ ਗਿਆਨ ਹੈ, ਨਿਰਾ ਹੀ ਅਨੰਦ ਹੈ, ਉਹ ਸਤਿ ਚਿਤ ਅਨੰਦ ਹੈ, ਮਾਂ ਬਾਪ ਨਹੀਂ ਉਨਾਂ ਪਿਆਰ ਕਰਦੇ ਜਿੰਨਾ ਉਹ ਕਰਦਾ ਹੈ। ਬਿਨਾਂ ਹੀ ਗਰਜ ਤੋਂ ਸਭ ਨੂੰ ਪਾਲ ਰਿਹਾ ਹੈ, ਸਭ ਨੂੰ ਦੇ ਰਿਹਾ ਹੈ –

*ਦੇਦਾ ਦੇ ਲੈਦੇ ਥਕਿ ਪਾਹਿ॥*
*ਜੁਗਾ ਜੁਗੰਤਰਿ ਖਾਹੀ ਖਾਹਿ॥* *ਪੰਨਾ – 2*

ਉਹ ਐਡਾ ਵੱਡਾ ਹੈ ਜਿਸ ਦਾ ਕੋਈ ਅੰਤ ਨਹੀਂ ਜਾਣਦਾ –

*ਮਹਿਮਾ ਨ ਜਾਨਹਿ ਬੇਦ॥ ਬ੍ਰਹਮੇ ਨਹੀ ਜਾਨਹਿ ਭੇਦ॥*
*ਅਵਤਾਰ ਨ ਜਾਨਹਿ ਅੰਤੁ॥ ਪਰਮੇਸਰੁ ਪਾਰਬ੍ਰਹਮ ਬੇਅੰਤੁ॥*
*ਅਪਨੀ ਗਤਿ ਆਪਿ ਜਾਨੈ॥ ਸੁਣਿ ਸੁਣਿ ਅਵਰ ਵਖਾਨੈ॥*
*ਸੰਕਰਾ ਨਹੀ ਜਾਨਹਿ ਭੇਵ॥ ਖੋਜਤ ਹਾਰੇ ਦੇਵ॥*
*ਦੇਵੀਆ ਨਹੀ ਜਾਨੈ ਮਰਮ॥ ਸਭ ਊਪਰਿ ਅਲਖ ਪਾਰਬ੍ਰਹਮ॥*
*ਅਪਨੈ ਰੰਗਿ ਕਰਤਾ ਕੇਲ॥ ਆਪਿ ਬਿਛੋਰੈ ਆਪੇ ਮੇਲ॥*
*ਇਕਿ ਭਰਮੇ ਇਕਿ ਭਗਤੀ ਲਾਏ।। ਅਪਣਾ ਕੀਆ ਆਪਿ ਜਣਾਏ॥*
*ਪੰਨਾ – 894*

ਪਿਆਰਿਆ! ਜਿਹੜੇ ਮਿਲੇ ਹੋਏ ਨੇ ਉਹ ਦੇਖ ਕੇ ਇਹ ਗੱਲ ਕਹਿ ਰਹੇ ਹਨ –

*ਸੰਤਨ ਕੀ ਸੁਣਿ ਸਾਚੀ ਸਾਖੀ॥*
*ਸੋ ਬੋਲਹਿ ਜੋ ਪੇਖਹਿ ਆਖੀ॥*
*ਨਹੀ ਲੇਪੁ ਤਿਸੁ ਪੁੰਨਿ ਨ ਪਾਪਿ॥*
*ਨਾਨਕ ਕਾ ਪ੍ਰਭੁ ਆਪੇ ਆਪਿ॥* *ਪੰਨਾ – 894*

ਉਸ ਤੋਂ ਭਿੰਨ ਕੁਝ ਵੀ ਨਹੀਂ, ਪਉਣ ਵਿਚ ਵੀ ਓਹੀ ਹੈ, ਪਾਣੀ ਵਿਚ ਵੀ ਓਹੀ ਹੈ, ਧਰਤੀ ਵਿਚ ਵੀ ਓਹੀ ਹੈ, ਸਮੁੰਦਰ ਵਿਚ ਵੀ ਓਹੀ ਹੈ, ਅਕਾਸ਼ ਵਿਚ ਵੀ ਓਹੀ ਹੈ, ਹੋਰ ਉਪਰ ਚਲਿਆ ਜਾਹ ਜਿੰਨੇ ਅਕਾਸ਼ ਆਉਂਦੇ ਨੇ –

*ਪਾਤਾਲਾ ਪਾਤਾਲ ਲਖ ਆਗਾਸਾ ਆਗਾਸ।।*
*ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ।।*
*ਪੰਨਾ – 5*

ਉਨ੍ਹਾਂ ਸਾਰਿਆਂ ਵਿਚ ਉਹ ਆਪ ਹੀ ਹੈ ਅਤੇ ਸਭ ਦੇ ਨੇੜੇ ਹੈ।

*ਪੇਖਤ ਸੁਨਤ ਸਦਾ ਹੈ ਸੰਗੇ*
*ਮੈ ਮੂਰਖ ਜਾਨਿਆ ਦੂਰੀ ਰੇ॥* *ਪੰਨਾ – 612*

ਭਾਈ ਝੰਡਾ! ਇਥੇ ਬੁਨਿਆਦੀ ਭੁੱਲ ਹੋ ਗਈ, ਠੀਕ ਹੈ ਨਾਮ ਜਪਦੈਂ, ਮੰਤਰ ਜਪਦੈਂ ਪਰ ਕੀਹਦਾ ਜਪਦੈਂ, ਸਾਮ੍ਹਣੇ ਨਿਸ਼ਾਨਾ ਤਾਂ ਕੋਈ ਹੈ ਨਹੀਂ, ਕੀਹਦੇ ਕੋਲ ਰੋ ਰੋ ਕੇ ਅਰਦਾਸਾਂ ਕਰਦਾ ਹੈਂ, ਤੈਨੂੰ ਪਛਾਣ ਨਹੀਂ ਉਸ ਦੀ ਜਿਸ ਦਾ ਤੂੰ ਨਾਮ ਜਪਦਾ ਹੈਂ। ਪਿਆਰਿਆ! ਇਸ ਤਰ੍ਹਾਂ ਪ੍ਰਮੇਸ਼ਰ ਦਾ ਮਿਲਾਪ ਨਹੀਂ ਹੋਇਆ ਕਰਦਾ। ਪਹਿਲਾਂ ਜਾਣੋ ਫੇਰ ਉਸ ਦੀ ਪਛਾਣ ਵਾਸਤੇ ਤੱਤ ਬੇਤੇ ਮਹਾਂਪੁਰਸ਼ ਦੀ ਮਦਦ ਲਓ। ਉਹ ਫੇਰ ਭੁੱਲ ਕਿਉਂ ਪੈਂਦੀ ਹੈ, ਜਦ ਉਹ ਤੇਰੇ ਨਾਲ ਹੈ, ਅੰਦਰ ਵੀ ਬਾਹਰ ਵੀ, ਸਾਰਾ ਕੰਮ ਉਹ ਕਰਦਾ ਹੈ ਤੈਨੂੰ ਦਿੰਦਾ ਹੈ, ਅਨਾਜ ਦੇ ਵਿਚ ਸ਼ਕਤੀ ਕਰਕੇ ਬੈਠਾ ਹੈ, ਹਵਾ ਦੇ ਵਿਚ ਆਕਸੀਜਨ ਬਣ ਕੇ ਤੈਨੂੰ ਸਾਹ ਦਿਵਾਉਂਦਾ ਹੈ, ਹਰ ਥਾਂ ਦੇ ਉਤੇ ਉਸ ਨੇ ਆਪਣੀ ਖੇਲ੍ਹ ਕੀਤੀ ਹੋਈ ਹੈ, ਹਰ ਥਾਂ ਉਸ ਦਾ ਹੁਕਮ ਚਲ ਰਿਹਾ ਹੈ, ਫੇਰ ਪਿਆਰਿਆ! ਉਸ ਨੂੰ ਦੂਰ ਕਿਉਂ ਜਾਣਨੈ? ਇਸ ਦਾ ਮਤਲਬ ਹੈ ਕਿ ਪਛਾਣ ਨਹੀਂ ਹੋ ਸਕੀ। ਭਾਈ ਝੰਡਾ ਸੁਣ ਕੇ ਚਰਨਾਂ ਤੇ ਢਹਿ ਪਿਆ। ਮਹਾਰਾਜ ਕਹਿੰਦੇ ਭਾਈ ਝੰਡਿਆ! ਦੇਖ, ਆਪਣੇ ਮਨ ਦਾ ਆਚਰਣ ਪਰਖੀਦਾ ਹੁੰਦੈ ਕਿ ਹੁਣ ਇਸ ਦੇ ਅੰਦਰ ਕਿਹੜੀ ਲਹਿਰ ਚਲ ਰਹੀ ਹੈ। ਲੋਭ ਦੀ ਚਲ ਰਹੀ ਹੈ, ਕ੍ਰੋਧ ਦੀ ਚਲ ਰਹੀ ਹੈ, ਕਾਮ ਦਾ ਵੇਗ ਉਠ ਰਿਹਾ ਹੈ, ਅਭਿਮਾਨ ਚਲ ਰਿਹਾ ਹੈ, ਮੋਹ ਦੇ ਵਿਚ ਗੁਲਤਾਨ ਹੋ ਰਿਹਾ ਹੈ, ਝੂਠ ਬੋਲ ਰਿਹਾ ਹੈ, ਨਿੰਦਿਆ ਕਰ ਰਿਹਾ ਹੈ, ਚੁਗਲੀਆਂ ਕਰ ਰਿਹਾ ਹੈ, ਈਰਖਾ ਕਰ ਰਿਹਾ ਹੈ, ਆਪਣੇ ਮਨ ਦੇ ਆਚਰਣ ਦੀ ਪਰਖ ਕਰ ਬਈ ਪਿਆਰਿਆ! ਅੱਗੇ ਚਲਣ ਵਾਸਤੇ ਇਹ ਪਰਖਣਾ ਹੀ ਪੈਣੈ, ਇਹ ਦੇਖਣਾ ਹੀ ਪੈਣੈ ਕਿ ਇਹ ਕੀ ਕਰ ਰਿਹਾ ਹੈ। ਧਰਮ ਕਮਾ, ਆਪਣੇ ਦਿਲ ਦੇ ਅੰਦਰ ਦਇਆ ਨੂੰ ਥਾਂ ਦੇਹ ਕਿਉਂਕਿ –

*ਧੌਲੁ ਧਰਮੁ ਦਇਆ ਕਾ ਪੂਤੁ॥* *ਪੰਨਾ – 3*

ਦਇਆ ਤੋਂ ਧਰਮ ਪੈਦਾ ਹੋਣਾ ਹੈ ਤੇ 'ਦਇਆ ਬਿਨਾਂ ਸਿੱਧ ਕਸਾਈ', ਦਇਆ ਤੋਂ ਬਿਨਾਂ ਚਲਿਆ ਨਹੀਂ ਜਾ

ਸਕਦਾ, ਦਇਆ ਮੂਲ ਹੈ, ਧਰਮ ਉਥੋਂ ਹੀ ਪੈਦਾ ਹੁੰਦਾ ਹੈ। ਧਰਮ ਇਕ Universal term ਹੈ ਉਸ ਦੇ ਵਿਚ ਗੁਣਾਂ ਦਾ ਸਮੂੰਹ ਹੈ, ਉਹ ਗੁਣ ਪੈਦਾ ਹੀ ਨਹੀਂ ਹੁੰਦੇ ਜਿੰਨੀ ਦੇਰ ਤਕ ਦਇਆ ਨਹੀਂ ਆਉਂਦੀ, ਧੀਰਜ ਦੇਖ ਕਿੰਨਾ ਕੁ ਹੈ, ਖਿਮਾ ਦੇਖ ਕਿੰਨੀ ਕੁ ਹੈ, ਸਤਿ ਦਾ ਜੀਵਨ ਧਾਰਨ ਕਰ। ਸਾਰੇ ਅੰਗਾਂ ਵਿਚ ਸ਼ੀਲ ਪੈਦਾ ਕਰ –

***ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ।।*** ***ਪੰਨਾ – 274***

***ਕਰਨ ਨ ਸੁਨੈ ਕਾਹੂ ਕੀ ਨਿੰਦਾ॥*** ***ਪੰਨਾ – 274***

ਇਹ ਸ਼ੀਲ ਹੈ, ਇਕੱਲੇ-ਇਕੱਲੇ ਅੰਗ ਤੇ ਪਹਿਰਾ ਦੇਹ। ਰਸਨਾ ਤੇ ਪਹਿਰਾ ਦੇਹ –

***ਮਿਥਿਆ ਨਾਹੀ ਰਸਨਾ ਪਰਸ॥*** ***ਪੰਨਾ – 274***

ਝੂਠ ਰਸਨਾ ਨੂੰ ਛੋਹ ਨਾ ਜਾਵੇ, ਗੱਲਬਾਤ ਵਿਚ ਵੀ ਕਹਾਣੀ ਨਾ ਬਣਾ ਜੋ ਸਹੀ ਚੀਜ਼ ਹੈ ਉਸ ਨੂੰ ਕਰ। ਆਚਰਣ ਪਰਖ ਮਨ ਦਾ ਕਿ ਮੈਂ ਕੀ ਕਰਦਾ ਹਾਂ, ਮੇਰੇ ਅੰਦਰ ਕਿਹੜੀ ਲਹਿਰ ਚਲ ਰਹੀ ਹੈ। ਸੋਚ ਵਿਚ ਆ, ਨੇਤਰਾਂ ਨੂੰ ਪਵਿੱਤਰ ਕਰ, ਕੰਨਾਂ ਨੂੰ ਬਾਣੀ ਸੁਣ ਕੇ ਤੇ ਹਰੀ ਦਾ ਜਸ ਸੁਣ ਕੇ ਪਵਿੱਤਰ ਕਰ, ਹੱਥਾਂ ਨੂੰ ਸੇਵਾ ਕਰਕੇ ਪਵਿੱਤਰ ਕਰ, ਪੈਰਾਂ ਨੂੰ ਸਤਿਸੰਗ ਵਿਚ ਜਾ ਕੇ ਪਵਿੱਤਰ ਕਰ। ਆਪਣੇ ਮਨ ਦੇ ਆਚਰਣ ਦੀ ਪਰਖ ਕਰ ਇਸਦੀ ਕਿਧਰ ਪਾਸੇ ਰੁਚੀ ਹੈ ਤੈਨੂੰ ਕਿਧਰ ਨੂੰ ਖਿੱਚ ਕੇ ਲੈ ਜਾ ਰਿਹਾ ਹੈ। ਝੰਡਿਆ! ਜਦੋਂ ਇਸ ਤਰ੍ਹਾਂ ਹੋ ਜਾਂਦਾ ਹੈ ਫੇਰ ਪ੍ਰਮੇਸ਼ਰ ਦੇ ਨਾਲ ਲਗਾਤਾਰੀ ਯਾਦ ਬਣਾਈਦੀ ਹੈ। ਇਸ ਤਰ੍ਹਾਂ ਨਹੀਂ ਕਿ ਸਵੇਰ ਵੇਲੇ ਇਸ਼ਨਾਨ ਕਰਕੇ ਯਾਦ ਕਰ ਲਿਆ, ਦੋ ਘੰਟੇ ਯਾਦ ਕਰ ਲਿਆ ਤੇ 22 ਘੰਟੇ ਭੁੱਲਿਆ ਰਿਹਾ। ਭੁੱਲਣ ਵਾਲੀ ਗੱਲ ਨਹੀਂ ਪਿਆਰਿਆ! ਤੂੰ ਬੜਾ ਤਰਲਾ ਲਿਆ ਸੀ –

***ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥***
***ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥***
***ਪੰਨਾ – 757***

ਭਾਈ ਝੰਡਾ! ਇਹ ਸਾਰਾ ਕੰਮ ਸੁਰਤ ਦਾ ਹੈ। ਸੁਰਤ ਨੂੰ ਕਾਬੂ ਪਾਉਣ ਦਾ ਯਤਨ ਸਿੱਖ ਲੈ, ਇਹ ਸੁਰਤ ਇਸ ਤਰ੍ਹਾਂ ਕਾਬੂ ਨਹੀਂ ਆਇਆ ਕਰਦੀ, ਇਹ ਕੇਵਲ ਸ਼ਬਦ ਦੇ ਨਾਲ ਕਾਬੂ ਆਉਂਦੀ ਹੈ। ਸ਼ਬਦ ਪ੍ਰਮੇਸ਼ਰ ਦੇ ਦਰ ਤੋਂ ਆਉਂਦਾ ਹੈ, ਸ਼ਬਦ ਇਕ ਲਹਿਰ ਹੈ ਜੋ ਕਿ ਪ੍ਰਭੂ ਦੀ ਐਨਰਜੀ ਸੱਤਾ ਹੈ। ਇਹ ਉਹ ਸ਼ਬਦ ਹੈ ਜਿਸ ਨੇ ਸਾਰੇ ਸੰਸਾਰ ਦਾ ਵਜੂਦ ਕਾਇਮ ਕਰ ਦਿਤਾ।

***ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ।।***
***ਏਕੰਕਾਰਹੁ ਸਬਦ ਧੁਨਿ ਓਅੰਕਾਰ ਅਕਾਰੁ ਬਣਾਇਆ॥***
***ਭਾਈ ਗੁਰਦਾਸ ਜੀ, ਵਾਰ 26/2***

ਇਹ ਉਹ ਸ਼ਬਦ ਹੈ ਜੋ ਨਿਰੰਕਾਰ ਤੋਂ ਸਦਾ ਅਖੰਡ ਤੇ ਅਤੁੱਟ ਚਲ ਰਿਹਾ ਹੈ –

***ਪ੍ਰਥਮ ਓਅੰਕਾਰ ਤਿਨ ਕਹਾ॥***
***ਸੋ ਧੁਨ ਪੂਰ ਜਗਤ ਮੋਹ ਰਹਾ॥***

ਇਹ ਸ਼ਬਦ ਭਾਈ ਝੰਡਿਆ, ਬਹੁਤ ਸ਼ਕਤੀ ਵਾਲਾ ਹੈ, ਧਿਆਨ ਨਾਲ ਸੁਣ –

***ਓਅੰਕਾਰਿ ਬ੍ਰਹਮਾ ਉਤਪਤਿ॥***
***ਓਅੰਕਾਰ ਕੀਆ ਜਿਨਿ ਚਿਤਿ॥***
***ਓਅੰਕਾਰਿ ਸੈਲ ਜੁਗ ਭਏ।।***
***ਓਅੰਕਾਰਿ ਬੇਦ ਨਿਰਮਏ॥*** ***ਪੰਨਾ – 930***

ਇਹ ਜਿੰਨੀ ਸ੍ਰਿਸਟੀ ਦੇਖਦਾ ਹੈ ਨਾ ਭਾਈ, ਇਹ ਸਾਰੀ ਸ਼ਬਦ ਤੋਂ ਉਤਪਤ ਹੋਈ ਹੈ –

***ਕੀਤਾ ਪਸਾਉ ਏਕੋ ਕਵਾਉ॥***
***ਤਿਸ ਤੇ ਹੋਏ ਲਖ ਦਰੀਆਉ।।*** ***ਪੰਨਾ – 3***

ਇਸ ਸ਼ਬਦ ਨੂੰ ਫੜ ਜੋ ਤੇਰੇ ਅੰਦਰ ਅਖੰਡ ਚਲ ਰਿਹਾ ਹੈ –

***ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ***
***ਗੁਰਮੁਖਿ ਅਕਥ ਕਹਾਨੀ॥*** ***ਪੰਨਾ – 879***

ਸੁਰਤ ਵਿਚ ਆ ਤੇ ਇਸ ਸੁਰਤ ਨੂੰ ਸ਼ਬਦ ਦੇ ਨੇੜੇ ਲੈ ਜਾ ਭਾਈ ਝੰਡਾ!

***ਧਾਰਨਾ – ਨਾਨਕ ਨਾਮ ਵਖਾਣੇ ਜੀ,***
***ਸੁਰਤਿ ਸਬਦ ਭਵ ਸਾਗਰ ਤਰੀਐ।***
***ਸੁਰਤਿ ਸਬਦ ਭਵ ਸਾਗਰ ਤਰੀਐ – 2***
***ਨਾਨਕ ਨਾਮ ਵਖਾਣੇ ਜੀ,........।***

***ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥***
***ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥***
***ਪੰਨਾ – 938***

ਪਿਆਰਿਆ! ਸੁਰਤਿ ਨੂੰ ਨਿਰਮਲ ਰੱਖ ਇਸ ਨੂੰ ਰਸਾਂ ਵਿਚ ਪੈਣ ਤੋਂ ਰੋਕ ਕਿਉਂਕਿ ਰਸਾਂ ਨੇ ਹਰ ਬੰਦੇ ਦਾ ਅੰਦਰ ਪੂਰੀ ਤਰ੍ਹਾਂ ਰੋਕਿਆ ਹੋਇਆ ਹੈ।

***ਵਸਤੂ ਅੰਦਰ ਵਸਤੁ ਸਮਾਵੈ ਦੂਜੀ ਹੋਵੈ ਪਾਸਿ॥***
***ਪੰਨਾ – 474***

ਜੇ ਘੜਾ ਮਿਰਚਾਂ ਨਾਲ ਭਰਿਆ ਪਿਆ ਹੋਵੇ ਤਾਂ ਉਸ ਵਿਚ ਮਠਿਆਈ ਕਿਸ ਤਰ੍ਹਾਂ ਪਾਵੇਂਗਾ ਪਹਿਲਾਂ ਮਿਰਚਾਂ ਦਾ ਘੜਾ ਡੋਲਣਾ ਪਵੇਗਾ। ਅੰਦਰ ਬੇਅੰਤ ਕਿਸਮ ਦੇ ਪਾਪਾਂ ਦੀ ਮੈਲ ਚੜ੍ਹੀ ਹੋਈ ਹੈ –

***ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥***
***ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥***
***ਪੰਨਾ – 651***

ਜੇ ਚੁਬੱਚਾ ਗੰਦੇ ਪਾਣੀ ਦਾ ਭਰਿਆ ਹੋਵੇ ਤਾਂ ਉਸ ਦਾ ਇਲਾਜ ਕੀ ਹੈ? ਨਲਕਾ ਖੋਲ੍ਹਣਾ ਪਵੇਗਾ, ਸਾਫ ਪਾਣੀ ਪੈਣਾ ਸ਼ੁਰੂ ਹੋ ਜਾਵੇਗਾ ਤੇ ਗੰਦਾ ਪਾਣੀ ਉਛਲ ਕੇ ਬਾਹਰ ਨਿਕਲਣਾ ਸ਼ੁਰੂ ਹੋ ਜਾਵੇਗਾ। ਇਸ ਤਰ੍ਹਾਂ ਕਰਦੇ ਕਰਦੇ, ਹੌਲੀ-ਹੌਲੀ ਗੰਦਾ ਪਾਣੀ ਨਿਕਲ ਜਾਵੇਗਾ ਤੇ ਜਲ ਨਿਰਮਲ ਹੋ ਜਾਵੇਗਾ ਤੇ ਇਹ ਜਲ ਪੀਣ ਦੇ ਕਾਬਲ ਹੋ ਜਾਵੇਗਾ। ਪਰਾਤ ਦੇ ਵਿਚ ਮੈਲੀ ਚੀਜ਼ ਪਈ ਹੈ ਜਾਂ ਗੰਦਾ ਪਾਣੀ ਪਿਆ ਹੈ। ਮੀਂਹ ਵਰਸ ਰਿਹਾ ਹੈ, ਹਿੰਮਤ ਕਰਕੇ ਮੀਂਹ ਦੇ ਵਿਚ ਰੱਖ ਕੇ ਆ। ਮੀਂਹ ਦੇ ਪਾਣੀ ਨਾਲ ਪਰਾਤ ਭਰ ਗਈ, ਗੰਦੇ ਪਾਣੀ ਨੇ ਉਛਲ ਜਾਣਾ ਹੈ ਤੇ ਜਲ ਨੇ ਨਿਰਮਲ ਹੋ ਜਾਣਾ ਹੈ। ਇਸ ਤਰ੍ਹਾਂ ਝੰਡਿਆ! ਇਸ ਦੇ ਅੰਦਰ ਸੱਚ ਦੀ ਧਾਰਾ ਖੋਲ੍ਹ ਦੇ, ਉਹ ਸੱਚਾ ਸ਼ਬਦ ਤੇਰੇ ਅੰਦਰ ਧਾਰ ਬਣ ਕੇ ਗਿਰੇਗਾ, ਗੂੰਜੇਗਾ ਤੇ ਉਹ ਮਨ ਨੂੰ ਨਿਰਮਲ ਕਰ ਦੇਵੇਗਾ। ਕਿਉਂਕਿ ਮਨ ਫਸਿਆ ਪਿਆ ਹੈ, ਸੰਸਾਰਕ ਰਸਾਂ ਵਿਚ।

***ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥***
***ਪੰਨਾ - 15***

ਜਾਇਦਾਦ ਦਾ ਰਸ ਹੈ, ਪੈਸੇ ਦਾ ਰਸ ਹੈ, ਸੋਨੇ ਚਾਂਦੀ ਦਾ ਰਸ ਹੈ, ਸਵਾਰੀਆਂ ਦਾ ਰਸ ਹੈ, ਸੋਹਣੀਆਂ ਸੇਜਾਂ ਦਾ ਰਸ ਹੈ, ਸੋਹਣੇ ਘਰਾਂ ਦਾ ਰਸ ਹੈ, ਜੀਭ ਦੇ ਸੁਆਦਾਂ ਦਾ ਰਸ ਹੈ, ਮਾਸ ਖਾਣ ਦਾ ਰਸ ਪਿਆ ਹੋਇਆ ਹੈ -

***ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥***
***ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ॥***
***ਪੰਨਾ - 15***

ਫੇਰ ਇਹਦੇ ਵਿਚ ਨਾਮ ਦਾ ਨਿਵਾਸ ਕਿਥੇ ਹੋਵੇਗਾ ਇਹ ਤਾਂ ਪਹਿਲਾਂ ਹੀ ਭਰਿਆ ਪਿਆ ਹੈ। ਹਿੰਮਤ ਕਰਕੇ ਇਨ੍ਹਾਂ ਸਾਰਿਆਂ ਰਸਾਂ ਨੂੰ ਡੋਲ੍ਹ ਦੇਹ ਇਹਦੇ ਵਿਚ ਨਾਮ ਦੀ ਧਾਰ ਪਾ ਦੇ, ਤੇਰਾ ਅੰਤਸ਼ਕਰਣ ਨਿਰਮਲ ਹੋ ਜਾਵੇਗਾ।

ਪਿਆਰਿਆ! ਇਸ ਦੇ ਵਿਚ ਇਕ ਬਹੁਤ ਵੱਡਾ ਰੋਗ ਲੱਗਿਆ ਹੋਇਆ ਹੈ ਜੋ ਨਾਲ ਹੁੰਦੇ ਪ੍ਰਮੇਸ਼ਰ ਨੂੰ ਦੇਖਣ ਨਹੀਂ ਦਿੰਦਾ -

***ਇਨਿ ਮਾਇਆ ਜਗਦੀਸ ਗੁਸਾਈ ਤੁਮਰੇ ਚਰਨ ਬਿਸਾਰੇ॥***
***ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ॥***
***ਪੰਨਾ - 857***

ਉਹ ਕਿਸੇ ਤਰੀਕੇ ਨਾਲ ਕੱਟੇ ਜਾ ਸਕਦੇ ਹਨ ਪਰ ਉਹਨੂੰ ਕੱਟਣ ਦਾ ਅਸੀਂ ਤੈਨੂੰ ਬਲ ਬਖਸ਼ਦੇ ਹਾਂ। ਹੋ ਸਾਵਧਾਨ! ਸਿੱਧਾ ਹੋ ਕੇ ਬਹਿ ਜਾ। ਮਹਾਰਾਜ ਜੀ ਨੇ ਆਪਣਾ ਦਸਤੇ ਮੁਬਾਰਕ ਉਚਾ ਕੀਤਾ ਤੇ ਭਾਈ ਝੰਡੇ ਦੇ ਸੀਸ ਤੇ ਰੱਖ ਦਿਤਾ। ਰੱਖਣ ਦੀ ਦੇਰ ਸੀ ਫੇਰ ਕੀ ਹੋਇਆ?

***ਕਰਿ ਹੁਕਮੁ ਮਸਤਕਿ ਹਥੁ ਧਰਿ***
***ਵਿਚਹੁ ਮਾਰਿ ਕਢੀਆ ਬੁਰਿਆਈਆ॥ ਪੰਨਾ - 473***

ਅੰਦਰ ਨਿਰਮਲ ਕਰ ਦਿਤਾ ਅਤੇ ਨਾਲ ਫੁਰਮਾਇਆ ਭਾਈ ਝੰਡਾ! ਕਹੁ ਵਾਹਿਗੁਰੂ-ਵਾਹਿਗੁਰੂ। ਵਾਹਿਗੁਰੂ ਕਹਿਣਾ ਕੀ ਸੀ, ਅੰਗੂਠੇ ਤੋਂ ਲੈ ਕੇ ਸੀਸ ਦੀ ਚੋਟੀ ਤਕ ਇਕ ਝਰਨਾਹਟ ਮਹਿਸੂਸ ਹੋਈ, ਸੰਸਾਰ ਭੁੱਲ ਗਿਆ। ਅੰਦਰ ਵਾਹਿਗੁਰੂ ਮੰਤਰ ਦੀ ਅਵਾਜ਼ ਗੂੰਜ ਪਈ, ਦੇਸ਼ ਕਾਲ ਵਸਤੂ ਤਿੰਨੇ ਭੁੱਲ ਗਏ, ਸਭ ਕੁਝ ਭੁੱਲ ਗਿਆ। ਉਸ ਵੇਲੇ ਗੁਰੂ ਨਾਨਕ ਪਾਤਸ਼ਾਹ ਨੇ ਅਵਾਜ਼ ਦਿਤੀ ਝੰਡਿਆ! ਸਾਂਭ, ਸਾਂਭ ਲੈ ਵਸਤੂ ਨੂੰ ਹਿਰਦੇ ਵਿਚ, ਇਥੇ ਹੋਰ ਕੋਈ ਨਹੀਂ, ਇਥੇ ਸਿਰਫ ਵਾਹਿਗੁਰੂ ਹੈ ਆਪਣੀ ਖੇਲ੍ਹ ਕਰ ਰਿਹਾ ਹੈ।

***ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ॥***
***ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ॥***
***ਪੰਨਾ - 537***

ਵਾਹਿਗੁਰੂ ਨੇ ਆਪ ਹੀ ਪਸਾਰਾ ਕਰਿਆ ਤੇ ਆਪ ਹੀ ਬਹੁਰੰਗੀ ਹੋਇਆ ਹੋਇਆ ਹੈ, ਬੇਅੰਤ ਰੰਗਾਂ ਦੇ ਵਿਚ ਖੇਲ੍ਹ ਖੇਲ੍ਹਦਾ ਹੈ। ਤੂੰ ਨਿਗ੍ਹਾ ਉਚੀ ਕਰ ਤੇ ਜੋ ਦ੍ਰਿਸ ਤੈਨੂੰ ਨਜ਼ਰ ਆ ਰਿਹਾ ਹੈ ਉਸ ਤੋਂ ਉਪਰ ਲੰਘ ਜਾਹ, ਪਾਰ ਲੰਘ ਜਾਹ ਤੇ ਇਸ ਤੋਂ ਅੱਗੇ ਦੇਖ ਤੈਨੂੰ ਸੱਚ ਦੇ ਦਰਸ਼ਨ ਕਰਾਉਂਦੇ ਹਾਂ।

***ਧਾਰਨਾ - ਆਦਿ ਵਾਹਿਗੁਰੂ ਜੁਗਾਦਿ ਵਾਹਿਗੁਰੂ***
***ਹੈ ਭੀ ਵਾਹਿਗੁਰੂ ਹੋਸੀ ਵਾਹਿਗੁਰੂ।***

ਭਾਈ ਝੰਡਾ! ਸ਼ਰਧਾ ਦੀ ਝੋਲੀ ਤਿਆਰ ਕਰ ਅਤੇ ਘੁੱਟ ਕੇ ਪੱਲੇ ਵਿਚ ਬੰਨ੍ਹ ਲੈ ਇਸ ਨੂੰ, ਜੋ ਤੂੰ ਅਨੁਭਵ ਕੀਤਾ ਹੈ। ਕੀ ਦੇਖਦਾ ਹੈ, ਸਾਰਾ ਸੰਸਾਰ ਗਾਇਬ ਹੋ ਰਿਹਾ ਹੈ, ਇਕ ਨਿਰਾ ਹੀ ਪ੍ਰਕਾਸ਼, ਪ੍ਰਕਾਸ਼ ਹੀ ਪ੍ਰਕਾਸ਼, ਨਿਰਾ ਪਿਆਰ ਹੀ ਪਿਆਰ ਖਿਚਾਂ ਪਾ ਰਿਹਾ ਹੈ, ਨਸ਼ਾ ਦੇ ਕੇ ਮਖਬੂਰ ਕਰ ਰਿਹਾ ਹੈ, ਅਨੰਦ ਦੇ ਹੁਲਾਰੇ ਮਾਰ ਰਿਹਾ ਹੈ। ਦੇਖਦੇ ਦੇਖਦੇ ਸੰਸਾਰ ਕੋਲ ਨੂੰ ਦੇਖਿਆ ਕਿ ਇਹੀ ਅਨੰਦ ਸੰਸਾਰ ਬਣਨਾ ਸ਼ੁਰੂ ਹੋ ਗਿਆ। ਪੰਜ ਤੱਤ ਬਣ ਰਿਹਾ ਹੈ, ਪੰਜ ਸੂਖਸ਼ਮ ਭੂਤ ਬਣ ਰਿਹਾ ਹੈ, ਸ਼ਬਦ, ਸਪਰਸ਼, ਰੂਪ, ਰਸ, ਗੰਧ ਹਉਮੈ ਦਾ ਪਰਦਾ ਤਾਣ ਰਿਹਾ ਹੈ, ਪੰਜ ਸਥੂਲ ਭੂਤ ਬਣ ਰਿਹਾ ਹੈ, ਲੱਖਾਂ ਕਰੋੜਾਂ ਸਰੀਰ ਬਣ ਰਹੇ ਨੇ। ਜੀਵ ਜੰਤੂ ਬਣ ਰਹੇ ਨੇ ਤੇ ਬੇਅੰਤ ਕਿਸਮ ਦੀਆਂ ਲਹਿਰਾਂ ਚਲ ਰਹੀਆਂ ਨੇ। ਲੇਕਿਨ ਸੱਚ ਸਭ ਨਾਲ ਜੁੜਿਆ ਹੋਇਆ ਹੈ ਅਤੇ ਇਹ ਕਿਸੇ ਬਿੰਦੂ ਤੇ ਵੀ ਅੱਡ ਨਹੀਂ ਹੈ।

ਸਥੂਲ ਅਤੇ ਸੂਖਸ਼ਮ ਦੋਵੇਂ ਦਰਸ਼ਨ ਹੋ ਰਹੇ ਨੇ ਅਤੇ ਆਪਣਾ ਵਜੂਦ ਕਿਧਰੇ ਭੀ ਲੱਭ ਨਹੀਂ ਰਿਹਾ ਤੇ ਆਪਣੇ ਅੰਦਰ ਸੱਚ ਦਾ ਪ੍ਰਕਾਸ਼ ਦਿਖਾਈ ਦੇ ਰਿਹਾ ਹੈ। ਝੰਡਾ ਵੀ ਗਾਇਬ ਹੋ ਗਿਆ ਤੇ ਸੰਸਾਰ ਵੀ ਗਾਇਬ ਹੋ ਗਿਆ ਦੋਵੇਂ ਰੂਪ ਪ੍ਰਮੇਸ਼ਰ ਦੇ ਹੀ ਨਜ਼ਰ ਆ ਰਹੇ ਹਨ -

***ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥***
***ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ।।***
***ਪੰਨਾ - 290***

ਉਸ ਵੇਲੇ ਸ਼ਬਦ ਨੇ ਸੁਰਤਿ ਨੂੰ ਫੜ ਲਿਆ ਤੇ ਸੰਸਾਰ ਭੁੱਲ ਗਿਆ। ਸ਼ਬਦ ਨੇ ਸੁਰਤਿ ਨੂੰ ਝਟਕਾ ਦੇ ਕੇ ਉਸ ਟਿਕਾਣੇ ਲੈ ਆਂਦਾ ਜਿਥੇ ਸਥਿਰ ਅਵਸਥਾ ਹੈ -

***ਸਤਿ ਕੇ ਆਸਣ ਪੁਰਖ ਰਹੈ।।***
***ਧਾਰਨਾ - ਮਨ ਚੜ੍ਹ ਗਿਆ ਦਸਵੇਂ ਦੁਆਰੇ,***
***ਗੁਰਮੁਖ ਪਿਆਰੇ ਦਾ।***

***ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ॥***
***ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥***
***ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ।।***
***ਪੰਨਾ - 1414***

ਭਾਈ ਝੰਡਾ ਕ੍ਰਿਤ ਕ੍ਰਿਤ ਹੋ ਗਿਆ ਹੈ ਤੇ ਬੈਠੇ ਨੂੰ ਤਿੰਨ ਘੰਟੇ ਲੰਘ ਗਏ। ਮਹਾਰਾਜ ਜੀ ਨੇ ਸੁਰਤ ਨੂੰ ਹੇਠਾਂ ਲਿਆਂਦਾ, ਸਰੀਰ ਵਿਚ ਆਈ ਤੇ ਸੋਚ ਵਿਚ ਗਈ ਤੇ ਖਿਆਲ ਆਇਆ ਕਿ ਮਹਾਰਾਜ ਜੀ ਨੇ ਤਾਂ ਹਾਲੇ ਤਕ ਪ੍ਰਸ਼ਾਦਾ ਹੀ ਨਹੀਂ ਛਕਿਆ ਮੈਂ ਤਾਂ ਆਪਣੇ ਅਨੰਦ ਵਿਚ ਹੀ ਪਿਆ ਰਿਹਾ ਹਾਂ। ਬੇਨਤੀ ਕੀਤੀ ਪਾਤਸ਼ਾਹ! ਕਈ ਘੰਟੇ ਹੋ ਗਏ ਪ੍ਰਸ਼ਾਦਾ ਲਿਆਂਦੇ ਨੂੰ ਆਪ ਦੂਰ ਤੋਂ ਆਏ ਸੀ ਮੈਂ ਤਾਂ ਆਪਣੀ ਗਰਜ਼ ਵਿਚ ਪੈ ਗਿਆ, ਆਪਣੇ ਅਨੰਦ ਵਿਚ ਹੀ ਲੀਨ ਹੋ ਗਿਆ। ਮਹਾਰਾਜ ਕਹਿੰਦੇ ਕੋਈ ਨਹੀਂ ਝੰਡਿਆ! ਤੇਰੇ ਮਿਤਰ ਨੂੰ ਛਕਾ ਕੇ ਹੀ ਪ੍ਰਸ਼ਾਦਾ ਛਕਾਂਗੇ। ਜਾਓ! ਇੰਦਰਸੈਨ ਨੂੰ ਵੀ ਇਥੇ ਸਾਡੇ ਕੋਲ ਲੈ ਕੇ ਆਵੋ।

ਸੋ ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ ਮੈਂ ਹੁਣ ਇਥੇ ਹੀ ਸਮਾਪਤ ਕਰਦਾ ਹਾਂ। ਬਾਕੀ ਅਸਲ ਚੀਜ਼ ਨਾਮ ਜਪਣਾ ਹੀ ਹੈ ਬੰਦਗੀ ਕਰਿਆ ਕਰੋ, ਨਾਮ ਜਪਿਆ ਕਰੋ। ਕੋਈ ਚੀਜ਼

ਤੁਹਾਥੋਂ ਛੁਪਾ ਕੇ ਨਹੀਂ ਰੱਖੀ। ਨਾਮ ਜਪਣ ਵੇਲੇ ਵਾਹਿਗੁਰੂ ਦੀ ਹਾਜ਼ਰੀ ਮਹਿਸੂਸ ਕਰਿਆ ਕਰੋ। ਬਹੁਤ ਪ੍ਰੇਮੀ ਬਾਰ-ਬਾਰ ਇਹ ਕਹਿੰਦੇ ਨੇ ਕਿ ਜੀ ਮਨ ਨਹੀਂ ਟਿਕਦਾ। ਇਸ ਦਾ ਕਾਰਨ ਹੈ ਕਿ ਵਾਹਿਗੁਰੂ ਤੇ ਵਿਸ਼ਵਾਸ਼ ਨਹੀਂ ਹੈ। ਇਸ ਦੀ ਸਖਤ ਸ਼ਰਤ ਇਹ ਹੈ -

***ਜਾ ਕੈ ਮਨਿ ਗੁਰ ਕੀ ਪਰਤੀਤਿ॥***
***ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥ ਪੰਨਾ - 283***

ਪ੍ਰੀਤ ਤੋਂ ਵਿਹੂਣੇ ਦਾ ਨਾਮ ਨਹੀਂ ਚਲਿਆ ਕਰਦਾ, ਦੂਜਾ ਬਾਣੀ ਤੇ ਪੂਰੀ ਸ਼ਰਧਾ ਚਾਹੀਦੀ ਹੈ।

***ਇਹ ਬਾਣੀ ਜੋ ਜੀਅਹੁ ਜਾਣੈ***
***ਤਿਸੁ ਅੰਤਰਿ ਰਵੈ ਹਰਿ ਨਾਮਾ॥ ਪੰਨਾ - 797***

ਨਾਮ ਚਲਦਾ ਹੀ ਤਦ ਹੈ ਜਦੋਂ ਬਾਣੀ ਦਾ ਸਤਿਕਾਰ ਹੋਵੇਗਾ, ਵਿਚਾਰ ਆਵੇਗੀ। ਮੈਂ ਇਹ ਨਹੀਂ ਕਹਿੰਦਾ ਕਿ ਤੁਸੀਂ 15, 25 ਪਾਠ ਜਪੁਜੀ ਸਾਹਿਬ ਦੇ ਕਰੋ ਜਾਂ ਸੁਖਮਨੀ ਸਾਹਿਬ ਦੇ ਕਰੋ। ਮੈਂ ਆਪ ਨੂੰ ਇਹ ਬੇਨਤੀ ਕਰਦਾ ਹਾਂ ਕਿ ਅੰਦਰ ਦੀ ਖੋਜ ਕਰੋ ਅਤੇ ਅੰਦਰ ਦੀ ਖੋਜ ਮੰਤਰ ਤੋਂ ਬਿਨਾਂ ਨਹੀਂ ਹੁੰਦੀ। ਅੰਦਰ ਬੈਠ ਕੇ ਖੋਜਣਾ ਪੈਂਦਾ ਹੈ, ਅੰਦਰ ਜਾਵੋ ਕਿੰਨੇ ਰੰਗ ਨੇ, ਕਿੰਨੀਆਂ ਚੀਜ਼ਾਂ ਨੇ, ਕਿੰਨੀਆਂ ਰੁਕਾਵਟਾਂ ਨੇ, ਕਿੰਨੇ ਤਰਲੇ ਨੇ, ਸਮੇਂ ਸਮੇਂ ਸਿਰ ਸਭ ਚੀਜ਼ਾਂ ਆਉਂਦੀਆਂ ਰਹਿੰਦੀਆਂ ਹਨ। ਇਹ ਕੋਈ ਲੁਕਵੀਂ ਗੱਲ ਨਹੀਂ ਹੈ ਤੇ ਨਾ ਹੀ ਕਿਸੇ ਦੀ monoply (ਨਿਜੀ ਮਾਲਕੀ) ਹੈ ਕਿਉਂਕਿ ਗੁਰਬਾਣੀ ਵਿਚ ਸਭ ਲਿਖਿਆ ਹੋਇਆ ਹੈ ਜਦ ਵਿਚਾਰ ਕਰੋਗੇ ਸਾਮ੍ਹਣੇ ਆਵੇਗਾ। ਜੇ ਲੋੜ ਹੈ ਤਾਂ ਉਹ ਹੈ ਪੱਕੇ ਇਰਾਦੇ ਦੀ, ਪੱਕਾ ਇਰਾਦਾ ਹੋਣਾ ਚਾਹੀਦਾ ਹੈ। ਹਰ ਵਕਤ ਮਨ ਦੇ ਆਚਰਣ ਨੂੰ ਪਰਖੋ। ਸਿਆਣੇ ਮਹਾਂਪੁਰਸ਼ ਇਹ ਕਹਿੰਦੇ ਨੇ ਕਿ ਤੁਸੀਂ ਰਾਤ ਨੂੰ ਦੇਖ ਲਿਆ ਕਰੋ ਕਿ ਅੱਜ ਮੇਰੇ ਮਨ ਨੇ ਕਿੰਨੇ ਫਤੂਰ ਪਾਏ ਨੇ ਤੇ ਕਿੰਨਾ ਕੁ ਮਿਲ ਕੇ ਰਿਹੈ, ਕਿੰਨਿਆਂ ਕੁ ਚੰਗੀਆਂ ਗੱਲਾਂ ਕੀਤੀਆਂ ਨੇ, ਕਿੰਨਾ ਕੁ ਭਜਨ ਕੀਤਾ ਹੈ। ਉਸ ਦੇ ਨਾਲ ਹੋਰ ਹੁੰਦਾ ਹੈ ਕਿ ਨਾਮ ਜਪ ਕੇ, ਬਾਣੀ ਪੜ੍ਹ ਕੇ ਸੇਵਾ ਕਰਕੇ ਸੱਚੇ ਦਿਲ ਨਾਲ ਅਰਦਾਸ ਕਰੋ ਹੇ ਸੱਚੇ ਪਾਤਸ਼ਾਹ! ਇਨ੍ਹਾਂ ਚੌਵੀਂ ਘੰਟਿਆਂ ਵਿਚ ਜੋ ਵੀ ਨੇਕ ਕੰਮ ਹੋਇਆ ਹੈ ਉਹ ਮੈਂ ਤੇਰੇ ਖਜ਼ਾਨੇ 'ਚ ਦਾਖਲ ਕਰਦਾ ਹਾਂ, ਮੇਰੇ ਵਿਚ ਕਿਤੇ ਸ਼ਕਤੀ ਨਾ ਆ ਜਾਵੇ ਤੇ ਮੈਨੂੰ ਰਿਧੀਆਂ ਸਿੱਧੀਆਂ ਨਾ ਕਿਤੇ ਭਰਮਾ ਦੇਣ। ਮੇਰੇ ਅੰਦਰ ਮਾਣ ਨਾ ਆਵੇ ਕਿ ਮੈਂ ਐਨਾ ਐਨਾ ਚਿਰ ਬੈਠ ਕੇ ਭਜਨ ਕਰਦਾ ਹਾਂ। ਇਹ ਸਾਰਾ ਕੁਝ ਤੂੰ ਸਾਂਭ ਲੈ, ਸੱਚੇ ਪਾਤਸ਼ਾਹ! ਸੋ ਜਿਹੜਾ ਗੁਰੂ ਦੇ ਖਜ਼ਾਨੇ ਵਿਚ ਪੈ ਗਿਆ ਉਹ ਦਾ ਕਿੰਨਾ ਵਿਆਜ ਮਿਲਦਾ ਹੈ। ਉਹਦੇ ਤਾਂ ਹਿਸਾਬ ਕਿਤਾਬ ਦਾ ਅੰਤ ਹੀ ਨਹੀਂ, ਉਹ ਤਾਂ ਐਥੇ ਹੀ ਦੇ ਦਿੰਦਾ ਹੈ ਤੇ ਐਥੇ ਐਸੇ ਜਨਮ ਵਿਚ ਹੀ ਪ੍ਰਮੇਸ਼ਰ ਦੇ ਦਰਸ਼ਨ ਕਰਵਾ ਦਿੰਦੈ। ਜਿਸ ਵਕਤ ਆਪਾਂ ਸਤਿਸੰਗ ਕਰਦੇ ਹਾਂ ਤਾਂ ਧਿਆਨ ਦਿਆ ਕਰੋ ਕਿਉਂਕਿ ਇਹ ਸੰਗਤ advanced (ਬਹੁਤ ਉਚੇਰੀ) ਹੈ, ਅੱਗੇ ਚਲ ਰਹੀ ਹੈ ਐਸਾ ਨਹੀਂ ਹੈ ਕਿ ਹਾਲੇ ੳ, ਅ ਤੇ ਬੈਠੀ ਹੈ। ਉਚੇ ਜੀਵਨ ਨੂੰ ਅਪਣਾਅ ਰਹੀ ਹੈ। ਸੋ ਮਹਾਰਾਜ ਕ੍ਰਿਪਾ ਨਾਲ ਹੁਣ ਅਗਲਾ ਪ੍ਰੋਗਰਾਮ ਸਰਵਣ ਕਰੋ, ਅਰਦਾਸ ਹੋਵੇਗੀ, ਪ੍ਰਸ਼ਾਦਾ ਛਕ ਕੇ ਫੇਰ ਜਾਣ ਦੀ ਕ੍ਰਿਪਾਲਤਾ ਕਰਨੀ।

***ਵਾਹਿਗੁਰੂ ਜੀ ਕਾ ਖਾਲਸਾ***
***ਵਾਹਿਗੁਰੂ ਜੀ ਕੀ ਫਤਹਿ।***

L L L L L L L

(ਪੰਨਾ 40 ਦੀ ਬਾਕੀ)

ਕੋਈ ਗਾਹਕ ਹੀ ਨਹੀਂ ਹੈ, ਕੋਈ ਮੁੱਲ ਲੈਣ ਵਾਲਾ ਹੀ ਨਹੀਂ ਹੈ; ਓਥੇ ਨਾਮ ਦੀ ਦਾਤ ਹੈ, ਬ੍ਰਹਮ ਗਿਆਨ ਦਾ ਕੀ ਰੌਲਾ ਪਾਉਣਾ ਹੈ ਕਿਉਂਕਿ ਕੋਈ ਹੈ ਨਹੀਂ। ਫੇਰ ਦੂਸਰੀ ਅਵਸਥਾ ਆਇਆ ਕਰਦੀ ਹੈ ਮੰਨਣ ਦੀ। ਜਿਹੜੀ ਚੀਜ਼ ਮੰਨ ਲਈ, ਫੇਰ ਉਹਨੂੰ ਪਕਾਉਣਾ, ਉਹਨੂੰ ਨਿਧਿਆਸਣ ਕਹਿੰਦੇ ਨੇ- ਬਾਰ-ਬਾਰ ਪਕਾਉਣਾ। ਉਸ ਦਾ ਤਰੀਕਾ ਪਹਿਲਾਂ ਦਸਿਆ ਗਿਆ ਹੈ, ਅੰਮ੍ਰਿਤ ਵੇਲੇ ਉਠ ਕੇ, ਇਸ਼ਨਾਨ ਕਰਕੇ ਚੌਂਕੜਾ ਮਾਰ ਕੇ ਜਦੋਂ ਸਾਰਾ ਸੰਸਾਰ ਸੁੱਤਾ ਪਿਆ ਹੋਵੇ, ਉਸ ਵੇਲੇ ਆਪਣੇ ਸਵੈ ਸਰੂਪ ਦਾ ਚਿੰਤਨ ਕਰਨਾ, ਆਪਣੀ ਬਿਰਤੀ ਖਿਚਣੀ; ਇਸ ਨੂੰ ਅਪੱਚੀਕਰਨ ਕਹਿੰਦੇ ਨੇ - ਪੱਚੀ ਪ੍ਰਕ੍ਰਿਤੀਆਂ ਵਿਚੋਂ ਬਿਰਤੀ ਖਿੱਚ ਲੈਣੀ। ਪੰਜੇ ਕਰਮ ਇੰਦਰਿਆਂ ਤੋਂ, ਪੰਜੇ ਗਿਆਨ ਇੰਦਰਿਆਂ ਤੋਂ, ਪੰਜ ਪ੍ਰਾਣਾਂ ਤੋਂ, ਮਨ ਤੋਂ, ਬੁੱਧ ਤੋਂ ਉਪਰ ਚਲੇ ਜਾਣਾ, ਉਸ ਤੋਂ ਬਾਅਦ ਚਿੱਤ ਤੋਂ ਅੱਗੇ ਲੰਘ ਕੇ ਅਹੰਭਾਵ ਵਿਚ ਚਲੇ ਜਾਣਾ। ਫੇਰ ਉਥੇ ਫੈਸਲਾ ਕਰਨਾ ਕਿ ਕੀ ਮੈਂ ਸਰੀਰ ਹਾਂ; ਜਿਹੜਾ ਕੁਝ ਮੈਂ ਲੰਘ ਕੇ ਆਇਆਂ ਹਾਂ, ਮੈਂ ਇਹ ਹਾਂ ਜਾਂ ਇਸ ਤੋਂ ਉਪਰ ਕੁਝ ਹੋਰ ਹਾਂ। ਉਥੇ ਬੁੱਧੀ ਖਤਮ ਹੋ ਜਾਂਦੀ ਹੈ ਅਤੇ ਅਨੁਭਵ ਜਾਗ ਪੈਂਦਾ ਹੈ। ਅਨੁਭਵ ਦੇ ਨਾਲ ਸਾਖੀ ਚੇਤਨ ਆਤਮਾ ਦਾ ਧਿਆਨ ਧਰਨਾ, ਉਹਨੂੰ ਆਤਮ ਚਿੰਤਨ, ਆਤਮ ਮੰਨਣ ਅਤੇ ਆਤਮ ਸਥਿਤੀ ਕਹਿੰਦੇ ਨੇ। ਇਸ ਤਰ੍ਹਾਂ ਦੇ ਨਾਲ ਜਿਹੜਾ ਸਾਧਨ ਕਰਦਾ ਹੈ, ਇਹ ਨੂੰ ਨਿਧਿਆਸਣ ਕਹਿੰਦੇ ਨੇ।

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥***
***ਪੰਨਾ - 846***

ਇਹ ਤਾਂ ਸਾਰਾ ਆਤਮਾ ਦਾ ਹੀ ਪਸਾਰਾ ਹੈ, ਇਥੇ ਦੂਜਾ ਤਾਂ ਕੋਈ ਹੈ ਹੀ ਨਹੀਂ। ਇਹ ਮਾਇਆ ਵੀ ਉਹਦਾ ਹੀ ਖੇਲ੍ਹ ਹੋ ਰਿਹਾ ਹੈ। ਪੀਰ ਬੁੱਧੂ ਸ਼ਾਹ! ਜਦੋਂ ਤੂੰ ਏਸ ਤਰ੍ਹਾਂ ਕਰੇਂਗਾ, ਉਸ ਵੇਲੇ ਤੇਰੀ ਕੂੜ ਦੀ ਪਾਲ ਟੁੱਟ ਜਾਏਗੀ। ਕਹਿੰਦੇ ਮਹਾਰਾਜ! ਮੈਨੂੰ ਇਕ ਅੱਖਰ ਵਿਚ ਦੱਸੋ। ਮਹਾਰਾਜ ਕਹਿੰਦੇ ਕਿ ਇਕ ਅੱਖਰ ਵਿਚ ਤਾਂ ਇਸ ਤਰ੍ਹਾਂ ਹੈ ਕਿ ਘੁੰਡ ਚੁੱਕ ਕੇ ਖੁਲ੍ਹ ਕੇ ਨੱਚ ਲੈ। ਉਸ ਵੇਲੇ ਨੱਚਣ ਲਗ ਗਿਆ, ਬੇਸੁੱਧ ਹੋ ਗਿਆ। ਉਸ ਵੇਲੇ ਚੇਲਿਆਂ ਦੀ ਪ੍ਰਵਾਹ ਨਹੀਂ ਕੀਤੀ, ਦੁਨੀਆਂ ਦੀ ਪਰਵਾਹ ਨਹੀਂ ਕੀਤੀ, ਲੋਕ ਲੱਜਾ ਵੀ ਲਾਹ ਦਿਤੀ। ਮਹਾਰਾਜ ਜੀ ਨੇ ਦ੍ਰਿਸ਼ਟੀ ਕੀਤੀ ਅਤੇ ਕਿਹਾ ਕਿ ਪੀਰ ਬੁੱਧੂ ਸ਼ਾਹ! ਤੇਰੀ ਕੂੜ ਦੀ ਪਾਲ ਲਹਿ ਗਈ, ਤੂੰ ਆਪਣਾ ਆਤਮ ਸਰੂਪ ਪਛਾਣ ਕੇ ਕੂੜ ਨੂੰ ਬਾਹਰ ਕੱਢ ਦਿਤਾ। ਹੁਣ ਤੂੰ ਬ੍ਰਹਮ ਲੱਜਾ ਵਿਚ ਆ ਜਾ। ਸੋ ਇਸ ਤਰ੍ਹਾਂ ਦੇ ਨਾਲ ਮੈਂ ਬੇਨਤੀ ਕਰਦਾ ਸੀ -

***ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥***
***ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥***
***ਪੰਨਾ - 1373***

ਸੰਤ ਉਹ ਰਸਤਾ ਦਸਦੇ ਨੇ ਜਿਸ ਤੇ ਚਲ ਕੇ ਆਦਮੀ ਪਰਮ ਪਦ ਦੀ ਪ੍ਰਾਪਤੀ ਕਰਦਾ ਹੈ।

L L L L L L L

# ਭਗਵਤ ਗੀਤਾ ਦੀ ਚਿਰ ਸਥਾਈ ਆਤਮ ਵਿਦਿਆ

## PERENNIAL PSYCHOLOGY OF THE BHAGVAD GITA

***ਮੂਲ ਲੇਖਕ - ਡਾ. ਸਵਾਮੀ ਰਾਮ ਜੀ***

***ਅਨੁਵਾਦਕ - ਡਾ. ਤੇਜਿੰਦਰ ਮਲਹੋਤਰਾ***

*(ਲੜੀ ਜੋੜਨ ਲਈ ਦੇਖੋ ਜਨਵਰੀ ਅੰਕ, ਪੰਨਾ - 47)*

11. ਹੇ ਪਾਰਥ! ਜਿਹੜਾ ਵੀ ਜਿਸ ਮਾਰਗ ਤੇ ਤੁਰ ਕੇ ਮੇਰੇ ਕੋਲ ਆਉਂਦਾ ਹੈ ਮੈਂ ਉਸ ਨੂੰ ਉਸੇ ਤਰ੍ਹਾਂ ਅੱਗੋਂ ਹੋ ਕੇ ਲੈਂਦਾ ਹਾਂ, ਜਿਹੜੇ ਵੀ ਮਾਰਗ ਲੋਕ ਲੈਂਦੇ ਹਨ ਉਹ ਮੇਰੇ ਹੀ ਮਾਰਗ ਹਨ।

12. ਸਿੱਧੀਆਂ ਪ੍ਰਾਪਤ ਕਰਨ ਲਈ ਬਹੁਤ ਸਾਰੇ ਦੇਵਤਿਆਂ ਨੂੰ ਬਲੀਆਂ ਚੜ੍ਹਾਉਂਦੇ ਹਨ। ਇਸ ਸੰਸਾਰ ਵਿਚ ਕਰਮ ਤੋਂ ਸਿੱਧੀ ਛੇਤੀ ਪ੍ਰਾਪਤ ਹੁੰਦੀ ਹੈ।

ਪਹਾੜ ਉਤੇ ਚੜ੍ਹਨ ਲਈ ਕੋਈ ਵੀ ਰਸਤਾ ਤੁਸੀਂ ਲਵੋ, ਪਹੁੰਚਣਾ ਤਾਂ ਸਿਖਰ ਉਤੇ ਹੀ ਹੈ, ਰਸਤੇ ਭਾਵੇਂ ਵੱਖ-ਵੱਖ ਹੋਣ ਨਿਸ਼ਾਨਾ ਤਾਂ ਇਕ ਹੀ ਹੈ, ਮੰਜ਼ਲ ਤਾਂ ਇਕ ਹੀ ਹੈ। ਕ੍ਰਿਸ਼ਨ ਜੀ ਦਸਦੇ ਹਨ ਭਾਵੇਂ ਲੋਕੀ ਵੱਖ-ਵੱਖ ਮਾਰਗ ਤੇ ਆਤਮ ਸਾਧਨ ਲਈ ਚਲਦੇ ਹਨ, ਅੰਤ ਵਿਚ ਉਹ ਸਾਰੇ ਉਸ ਇਕ ਸੰਪੂਰਣ ਨੂੰ ਜਾ ਮਿਲਦੇ ਹਨ। ਕਈ ਸਾਧਕ ਇਧਰ ਉਧਰ ਭਟਕਦੇ ਰਹਿੰਦੇ ਹਨ ਤੇ ਸਮਾਂ ਅਜਾਈਂ ਗੁਆ ਦਿੰਦੇ ਹਨ, ਕੁਝ ਹੋਰ ਸਾਧਕ ਵੱਖ-ਵੱਖ ਮਾਰਗ ਦੇਖ ਕੇ ਘਬਰਾ ਜਾਂਦੇ ਹਨ, ਸਾਧਕ ਲਈ ਇਹ ਬਹੁਤ ਜ਼ਰੂਰੀ ਹੈ ਕਿ ਉਹ ਆਪਣਾ ਮਾਰਗ ਚੁਣੇ ਤੇ ਫੇਰ ਉਸ ਤੇ ਚਲਦਾ ਰਹੇ ਇਧਰ ਉਧਰ ਨਾ ਦੇਖੇ, ਨਾ ਹੈਰਾਨ ਹੋਵੇ।

ਆਮ ਮਨੁੱਖ ਦੇਵਤਿਆਂ ਦੀ ਪੂਜਾ ਕਰਦੇ ਹਨ ਤੇ ਫਲ ਦੀ ਇੱਛਾ ਕਰਦੇ ਹਨ, ਉਨ੍ਹਾਂ ਨੂੰ ਫਲ ਮਿਲ ਵੀ ਜਾਂਦੇ ਹਨ। ਜਿਹੜੇ ਸੰਸਾਰਕ ਫਲ ਮੰਗਦੇ ਹਨ ਉਨ੍ਹਾਂ ਨੂੰ ਉਹ ਮਿਲ ਜਾਂਦੇ ਹਨ, ਜਿਹੜੇ ਗਿਆਨ ਚਾਹੁੰਦੇ ਹਨ, ਉਨ੍ਹਾਂ ਨੂੰ ਗਿਆਨ ਮਿਲ ਜਾਂਦਾ ਹੈ, ਜਿਹੜੇ ਮੁਕਤੀ ਮੰਗਦੇ ਹਨ, ਮੁਕਤੀ ਮਿਲ ਜਾਂਦੀ ਹੈ, ਹਰ ਕਿਸੇ ਨੂੰ ਕੁਦਰਤ ਦੇ ਅਸੂਲਾਂ ਅਨੁਸਾਰ ਫਲ ਮਿਲ ਜਾਂਦਾ ਹੈ। ਜਿਹੋ ਜਿਹਾ ਕੋਈ ਬੀਜਦਾ ਹੈ ਓਹੋ ਜਿਹਾ ਕੱਟ ਲੈਂਦਾ ਹੈ। ਇਹ ਸਮਝਣ ਦੀ ਬਜਾਏ ਕਿ ਜਿਹੋ ਜਿਹਾ ਕੋਈ ਕਰਮ ਕਰਦਾ ਹੈ ਉਹੋ ਜਿਹੇ ਫਲ ਉਸ ਨੂੰ ਮਿਲ ਜਾਂਦੇ ਹਨ, ਬਹੁਤ ਸਾਰੇ ਲੋਕੀ ਇਸ ਭਰਮ ਵਿਚ ਹਨ ਕਿ ਪ੍ਰਮਾਤਮਾ ਹੀ ਫਲ ਤੇ ਸਜ਼ਾ ਦਿੰਦਾ ਹੈ। ਜਦੋਂ ਕੁਝ ਪ੍ਰਾਪਤ ਹੁੰਦਾ ਹੈ ਜਾਂ ਉਹ ਸਫਲ ਹੁੰਦੇ ਹਨ ਤਾਂ ਪ੍ਰਮਾਤਮਾ ਦੀ ਸਿਫਤ ਸਲਾਹ ਕਰਦੇ ਹਨ, ਜਦੋਂ ਅਸਫਲ ਹੁੰਦੇ ਹਨ ਪ੍ਰਮਾਤਮਾ ਨੂੰ ਦੋਸ਼ੀ ਦਸਦੇ ਹਨ, ਉਨ੍ਹਾਂ ਦੀ ਇਹੋ ਜਿਹੀ ਗੈਰ ਜ਼ਿੰਮੇਵਾਰ ਰੁਚੀ ਗੈਰ ਜ਼ਿੰਮੇਵਾਰ ਵਤੀਰਾ ਪੈਦਾ ਕਰਦੀ ਹੈ, ਇਹੋ ਜਿਹੇ ਮਨੁੱਖ ਆਪਣੇ ਕਰਮਾਂ ਦਾ ਫਲ ਤਾਂ ਮਾਨਣਾ ਚਾਹੁੰਦੇ ਹਨ ਪਰ ਆਪਣੀ ਡਿਊਟੀ ਦੀ ਜ਼ਿੰਮੇਵਾਰੀ ਨਹੀਂ ਲੈਣੀ ਚਾਹੁੰਦੇ, ਨਾ ਹੀ ਆਪਣਾ ਕੰਮ ਠੀਕ ਤਰ੍ਹਾਂ ਕਰਨਾ ਚਾਹੁੰਦੇ ਹਨ, ਇਸੇ ਕਰਕੇ ਉਨ੍ਹਾਂ ਨੂੰ ਮਨ ਚਾਹੇ ਫਲ ਦੀ ਪ੍ਰਾਪਤੀ ਨਹੀਂ ਹੁੰਦੀ। ਕਰਮਾਂ ਦੀ ਗਤੀ ਨੂੰ ਟਾਲਿਆ ਨਹੀਂ ਜਾ ਸਕਦਾ, ਇਸ ਕਰਕੇ ਹਰੇਕ ਨੂੰ ਆਪਣੇ ਕੰਮ ਸੁਚੱਜੀ ਤਰ੍ਹਾਂ ਕਰਨੇ ਚਾਹੀਦੇ ਹਨ, ਇਕ ਮਨ ਇਕ ਚਿੱਤ ਹੋ ਕੇ ਕਰਨੇ ਚਾਹੀਦੇ ਹਨ, ਸ਼ਾਂਤ ਮਨ ਨਾਲ ਕਰਨੇ ਚਾਹੀਦੇ ਹਨ।

ਅੱਜ ਦੇ ਮਨੋਚਿਕਿਤਸਕ ਵੀ ਆਪਣੇ ਮਰੀਜ਼ਾਂ ਨੂੰ ਆਪਣੇ ਕਰਮਾਂ ਲਈ ਜ਼ਿੰਮੇਵਾਰ ਦਸਦੇ ਹਨ, ਬਹੁਤ ਸਾਰੇ ਮਰੀਜ਼ ਜਿਹੜੇ ਉਨ੍ਹਾਂ ਕੋਲ ਜਾਂਦੇ ਹਨ, ਇਹ ਸੋਚਦੇ ਹਨ ਕਿ ਦੂਸਰੇ ਉਨ੍ਹਾਂ ਦੇ ਦੁਖਾਂ ਸੰਤਾਪਾਂ ਦਾ ਕਾਰਨ ਹਨ, ਜਾਂ ਉਹ ਆਪਣੇ ਮਾਤਾ ਪਿਤਾ ਨੂੰ ਦੋਸ਼ੀ ਦਸਦੇ ਹਨ ਜਾਂ ਸਮਾਜ ਨੂੰ ਦੋਸ਼ੀ ਦਸਦੇ ਹਨ ਜਾਂ ਆਪਣੇ ਸਾਥੀ, ਪਤੀ ਪਤਨੀ ਨੂੰ ਜਾਂ ਦੋਸਤਾਂ ਨੂੰ ਜਾਂ ਰਿਸ਼ਤੇਦਾਰਾਂ ਨੂੰ ਜਾਂ ਫੇਰ ਹਾਲਾਤ ਨੂੰ, ਮਨੋਚਿਕਿਤਸਕ ਦਾ ਸਭ ਤੋਂ ਵੱਡਾ ਕਾਰਜ ਹੁੰਦਾ ਹੈ ਕਿ ਉਸ ਨੂੰ ਇਹ ਸਮਝਾਏ ਕਿ ਹੋਰ ਕੋਈ ਨਹੀਂ, ਕੇਵਲ ਉਹ ਆਪ ਹੀ ਉਲਝੇ ਹੋਏ ਹਨ, ਕੇਵਲ ਉਹ ਆਪ ਹੀ ਆਪਣੇ ਹਾਲਾਤ, ਆਪਣੀ ਰੁਚੀ ਤੇ ਆਪਣਾ ਵਿਵਹਾਰ ਬਦਲ ਸਕਦਾ ਹੈ। ਇਥੇ ਗੀਤਾ ਦਾ ਉਪਦੇਸ਼ ਤੇ ਅੱਜ ਦੇ ਮਨੋਵਿਗਿਆਨ ਆਪਸ ਵਿਚ ਸਹਿਮਤ ਹਨ। ਗੀਤਾ ਭਾਵੇਂ ਇਸ ਗੱਲ ਵਿਚ ਵਧੇਰੇ ਸਪਸ਼ਟ ਤੇ ਉਪਦੇਸ਼ਆਤਮਕ ਹੈ ਤੇ ਵਿਦਿਆਰਥੀ ਨੂੰ ਸਮਝਾ ਸਕਦੀ ਹੈ, ਮਨੋਚਿਕਿਤਸਾ ਹੌਲੀ ਹੌਲੀ ਮਰੀਜ਼ ਦਾ ਸਰੂਪ ਬਦਲਦੀ ਹੈ।

13. ਮੈਂ ਹੀ ਚਾਰ ਵਰਣ, ਗੁਣਾਂ ਤੇ ਕਰਮਾਂ ਦੇ ਅਧਾਰ ਤੇ ਬਣਾਏ ਹਨ। ਕਰਤਾ ਹੁੰਦਿਆਂ ਹੋਇਆਂ ਵੀ ਤੂੰ ਮੈਨੂੰ ਅਵਿਨਾਸ਼ੀ ਤੇ ਅਕਰਤਾ ਜਾਣ। ਹਰ ਜੀਵ ਆਪਣੇ ਗੁਣਾਂ ਅਨੁਸਾਰ ਹੀ ਵਿਚਰਦਾ ਹੈ, ਹਰ ਇਕ ਵਿਚ ਤਿੰਨੋ ਗੁਣ ਹਨ ਪਰ ਵੱਖ-ਵੱਖ ਮਾਤਰਾ ਵਿਚ ਹਨ। ਇਸੇ ਕਰਕੇ ਹਰ ਇਕ ਦਾ ਸੁਭਾਅ ਫਰਕ ਹੈ, ਕਈਆਂ ਵਿਚ ਤਮੋ ਗੁਣ ਵਧੇਰੇ ਹੈ ਜਿਹੜਾ ਉਨ੍ਹਾਂ ਨੂੰ ਸਥੂਲ ਬਣਾਉਂਦਾ ਹੈ ਤੇ ਸੰਸਾਰ ਨਾਲ ਮਿਲਾਉਂਦਾ ਹੈ। ਦੂਸਰਿਆ ਵਿਚ ਰਜੋ ਗੁਣ ਪ੍ਰਧਾਨ ਹੁੰਦਾ ਹੈ ਜਿਹੜਾ ਕਰਮ ਹੀ ਕਰਾਉਂਦਾ ਰਹਿੰਦਾ ਹੈ ਤੇ ਤੀਸਰਿਆਂ ਵਿਚ ਸਤੋ ਗੁਣ ਪ੍ਰਧਾਨ ਹੁੰਦਾ ਹੈ, ਉਨ੍ਹਾਂ ਵਿਚ ਸਭ ਤੋਂ ਵਧ ਸਮਝ ਹੁੰਦੀ ਹੈ, ਆਮ ਮਨੁੱਖਾਂ ਦੇ ਕਰਮ ਤਮੋ ਗੁਣੀ ਜਾਂ ਰਜੋ ਗੁਣੀ ਹੁੰਦੇ ਹਨ ਕਿਉਂਕਿ ਉਹ ਸੰਸਾਰਕ ਭੋਗ ਭੋਗਣੇ ਚਾਹੁੰਦੇ ਹਨ ਉਹ ਸਤੋ ਗੁਣਾਂ ਦਾ ਵਿਕਾਸ ਕਰਦੇ ਹੀ ਨਹੀਂ, ਨਾ ਹੀ ਉਨ੍ਹਾਂ ਨੂੰ ਉਭਰਨ ਦਿੰਦੇ ਹਨ।

ਵਿਅਕਤੀਤ੍ਵ ਨੂੰ ਇਨ੍ਹਾਂ ਗੁਣਾਂ ਦੇ ਅਧਾਰ ਤੇ ਵੰਡਿਆ ਜਾ ਸਕਦਾ ਹੈ। ਇਹ ਬੜੀ ਵਚਿਤਰ ਗੱਲ ਹੈ ਕਿ ਭਾਵੇਂ ਅੱਜ ਦੇ ਮਨੋਵਿਗਿਆਨਕ ਇਨ੍ਹਾਂ ਗੁਣਾਂ ਤੋਂ ਜਾਣੂੰ ਨਹੀਂ ਹਨ, ਨਾ ਹੀ ਅੱਜ ਦੇ ਡਾਕਟਰ ਪਰ ਉਨ੍ਹਾਂ ਨੇ ਵੀ ਇਹੋ ਜਿਹੀ ਹੀ ਵੰਡ ਕੀਤੀ ਹੈ। ਸ਼ੈਲਡਨ (Sheldon) ਨੇ ਸਰੀਰ ਦੀ ਬਣਤਰ ਨੂੰ ਸਮਝਿਆ ਤੇ ਮਨੁੱਖਾਂ ਨੂੰ ਸਰੀਰਕ ਬਣਤਰ ਅਨੁਸਾਰ ਵੰਡਿਆ। ਇਹ ਦੇਖਿਆ ਜਿਹੜੇ ਮੋਟੇ ਹੁੰਦੇ ਹਨ ਉਹ ਵਧੇਰੇ ਭੋਗੀ ਕਿਸਮ

ਦੇ ਕੰਮ ਕਰਨ ਵਾਲੇ ਹੁੰਦੇ ਹਨ ਤੇ ਜਿਨ੍ਹਾਂ ਦੇ ਅੰਦਰ ਪੱਠਿਆਂ ਦੀ ਥਾਂ ਨਾੜੀਆਂ ਵਧੇਰੇ ਦਿਸਦੀਆਂ ਹਨ ਉਹ ਬਹੁਤੇ ਸਮਝਣ ਵਾਲੇ ਹੁੰਦੇ ਹਨ, ਉਹ ਕੰਮ ਕਰਨ ਤੇ ਭੋਗ ਭੋਗਣ ਵਾਲੇ ਘੱਟ ਹੁੰਦੇ ਹਨ। ਗੁਣਾਂ ਦੀ ਵੰਡ ਤੇ ਸਰੀਰਕ ਬਣਤਰ ਅਨੁਸਾਰ ਵੰਡ ਦੀ ਸਮਾਨਤਾ ਕਮਾਲ ਦੀ ਹੈ। ਗੀਤਾ ਵਿਚ ਦੱਸੇ ਗਏ ਤਰੀਕਿਆਂ ਅਨੁਸਾਰ, ਗੁਣਾਂ ਅਨੁਸਾਰ ਹੀ ਸਰੀਰ ਦੀ ਬਣਤਰ ਬਣਦੀ ਹੈ, ਮਨੁੱਖ ਨੂੰ ਤਿੰਨਾਂ ਗੁਣਾਂ ਅਨੁਸਾਰ ਹੀ ਵੰਡਿਆ ਹੈ, ਪੁਰਾਤਨ ਭਾਰਤ ਵਿਚ ਵੀ ਇਹੋ ਹੀ ਕੀਤਾ ਗਿਆ ਸੀ, ਚਾਰ ਵਰਣਾਂ ਦੇ ਅਧਾਰ ਤੇ ਹੀ ਜਾਤ ਪਾਤ ਦਾ ਅਧਾਰ ਬਣਿਆ।

ਇਹ ਦੁੱਖ ਦੀ ਗੱਲ ਹੈ ਕਿ ਇਨ੍ਹਾਂ ਵਰਣਾਂ ਦੇ ਅਧਾਰ ਤੇ ਜਾਤ ਪਾਤ ਦੀਆਂ ਪ੍ਰਣਾਲੀਆਂ ਚਲ ਪਈਆਂ ਜਿਸ ਨਾਲ ਭਾਰਤੀ ਸਮਾਜ ਵਿਚ ਖਾਈਆਂ ਪੈ ਗਈਆਂ। ਜਿਵੇਂ ਪੱਛਮ ਵਿਚ ਲੋਕ ਵਰਗੀਕਰਨ ਕਾਰਨ ਵੰਡੇ ਹੋਏ ਹਨ, ਭਾਰਤੀ ਸਮਾਜ ਜਾਤ ਪਾਤ ਹੱਥੋਂ ਭੁਗਤ ਰਿਹਾ ਹੈ, ਪੁਰਾਤਨ ਸਮੇਂ ਵਿਚ ਇਸ ਵੰਡ ਨੇ ਸਮਾਜ ਨੂੰ ਸੰਗਠਿਤ ਕੀਤਾ, ਇਸ ਨਾਲ ਕੰਮ ਦੀ ਵੰਡ ਕੀਤੀ ਗਈ ਸੀ ਤੇ ਇਹ ਦਸਿਆ ਗਿਆ ਸੀ ਕਿ ਆਪਣੀ ਸਮਰਥਾ ਅਨੁਸਾਰ ਕੰਮ ਕਰੋ ਤੇ ਜ਼ਰੂਰਤਾਂ ਅਨੁਸਾਰ ਲਵੋ। ਮਿਸਾਲ ਵਜੋਂ ਜਿਨ੍ਹਾਂ ਵਿਚ ਰਜੋ ਗੁਣ ਪ੍ਰਧਾਨ ਸੀ, ਗੱਠੇ ਹੋਏ ਪੱਠਿਆਂ ਵਾਲਾ ਸਰੀਰ ਸੀ, ਕਰਮ ਕਰਨ ਵਾਲੇ ਸਨ ਉਹ ਰਾਜੇ ਬਣੇ, ਯੋਧੇ ਬਣੇ। ਜਿਨ੍ਹਾਂ ਵਿਚ ਸਤੋ ਗੁਣ ਸੀ, ਵਧੇਰੇ ਦਿਮਾਗ ਵਾਲੇ ਸਨ, ਵਧੇਰੇ ਸੂਝ ਬੂਝ ਵਾਲੇ ਹਨ ਉਹ ਅਧਿਆਪਕ, ਪ੍ਰਚਾਰਕ, ਪੰਡਤ ਬਣੇ ਪਰ ਅੱਜ ਬੜਾ ਰੌਲਾ ਪਿਆ ਹੋਇਆ ਹੈ ਕਿਉਂਕਿ ਕੰਮ ਦੀ ਵੰਡ ਦੇ ਸਿਧਾਂਤ ਨੂੰ ਖਤਮ ਕਰ ਦਿਤਾ ਗਿਆ ਹੈ। ਲੋਕਾਂ ਨੂੰ ਉਨ੍ਹਾਂ ਦੀ ਰੁਚੀ ਅਨੁਸਾਰ ਕੰਮ ਦੇਣ ਦੀ ਥਾਂ ਉਨ੍ਹਾਂ ਨੂੰ ਉਨ੍ਹਾਂ ਦੇ ਮਾਤਾ ਪਿਤਾ, ਦਾਦੇ ਪੜਦਾਦੇ ਨਾਲ ਵੰਡਿਆ ਜਾ ਰਿਹਾ ਹੈ। ਤੁਹਾਡੀ ਵਿਰਾਸਤ ਦਾ ਮਹੱਤਵ ਹੈ ਪਰ ਦੁਖ ਇਸ ਗੱਲ ਦਾ ਹੈ ਕਿ ਭਾਰਤ ਵਿਚ ਬੜੀ ਕੱਟੜ ਵੰਡ ਕੀਤੀ ਗਈ, ਉਹ ਵੀ ਜਾਤ ਪਾਤ ਦੇ ਅਧਾਰ ਤੇ। ਪੁਰਾਤਨ ਵੰਡ ਲੋਕਾਂ ਦੀਆਂ ਰੁਚੀਆਂ, ਗੁਣਾਂ ਤੇ ਕ੍ਰਿਆ ਦੇ ਅਧਾਰ ਤੇ ਬਣਾਈ ਗਈ ਸੀ ਇਸ ਦਾ ਸਰੂਪ ਜਾਤ ਪਾਤ ਤੋਂ ਬਿਲਕੁਲ ਵਖਰਾ ਸੀ, ਇਸ ਦਾ ਮੰਤਵ ਸਮਾਜ ਨੂੰ ਪੂਰਾ ਕਰਨਾ, ਏਕੀਕਰਨ ਕਰਨਾ ਸੀ। ਗੀਤਾ ਵਿਚ ਇਨ੍ਹਾਂ ਚਾਰ ਵਰਣਾਂ ਨੂੰ ਬ੍ਰਾਹਮਣ, ਕਸ਼ਤਰੀ ਵੈਸ਼ ਅਤੇ ਸ਼ੂਦਰ ਕਰਕੇ ਦਸਿਆ ਗਿਆ ਹੈ। ਇਹੋ ਜਿਹੀਆਂ ਰੁਚੀਆਂ ਵਾਲੇ ਸੁਭਾਅ ਸਾਰੇ ਸੰਸਾਰ ਵਿਚ ਹਨ ਜਿਨ੍ਹਾਂ ਵਿਚ ਇਹ ਗੁਣ ਜਾਂ ਇਹ ਕਰਮ ਹਨ।

ਅਸੀਂ ਦਸ ਆਏ ਹਾਂ ਕਿ ਕੋਈ ਵੀ ਆਪਣੇ ਆਪ ਵਿਚ ਕਰਤਾ ਨਹੀਂ ਹੁੰਦਾ ਇਹ ਤਿੰਨ ਗੁਣ ਹੀ ਕਰਤਾ ਹਨ। ਕਰਮ ਸੁਭਾਅ ਤੋਂ ਨਿਕਲਦਾ ਹੈ। ਇਸ ਤੋਂ ਭਾਵ ਹੈ ਗੁਣ ਜਮਾਂਦਰੂ ਹਨ ਉਹ ਹੀ ਕਰਮ ਕਰਨ ਲਈ ਪਰੇਰਦੇ ਹਨ ਤੇ ਉਹ ਹੀ ਡੀਊਟੀ ਕਰਾਉਂਦੇ ਹਨ।

ਸਾਰੇ ਬ੍ਰਹਿਮੰਡ ਨੂੰ ਵੀ ਇਨ੍ਹਾਂ ਚਾਰ ਵਰਣਾਂ ਅਨੁਸਾਰ ਵੰਡਿਆ ਜਾ ਸਕਦਾ ਹੈ, ਸੂਖਮ ਮੰਡਲ ਵਿਚ ਤੇ ਵਿਸ਼ਾਲ ਮੰਡਲ ਵਿਚ ਵੀ ਚਾਰ ਵੱਖ-ਵੱਖ ਸੰਸਾਰ ਹਨ, ਮਨੁੱਖਾਂ ਦਾ ਸੰਸਾਰ, ਪਸ਼ੂਆਂ ਦਾ ਸੰਸਾਰ, ਬਨਸਪਤੀ ਸੰਸਾਰ ਤੇ ਧਾਤੂ ਸੰਸਾਰ। ਇਹ ਵੰਡ ਵੱਖ-ਵੱਖ ਗੁਣਾਂ ਦੇ ਅਧਾਰ ਤੇ ਕੀਤੀ ਗਈ ਹੈ। ਅੰਗਰੇਜ਼ੀ ਦਾ ਸ਼ਬਦ man ਸੰਸਕ੍ਰਿਤ ਦੇ ਸ਼ਬਦ ਮਨ ਤੋਂ ਬਣਿਆ ਹੈ ਇਹ ਮਨੁੱਖ ਦੀ ਸੋਚਣ ਦੀ ਸਮਰੱਥਾ ਕਾਰਨ ਬਣਿਆ। ਉਹ ਮਨੁੱਖ ਜਿਸ ਨੇ ਆਪਣੀ ਪਸ਼ੂ ਬਿਰਤੀ ਤੇ ਕਾਬੂ ਪਾ ਲਿਆ ਹੈ ਤੇ ਆਪਣੇ ਮਨ ਤੇ ਦਿਮਾਗ ਦੇ ਗੁਣ ਜਾਣ ਕੇ ਉਨ੍ਹਾਂ ਦਾ ਵਿਸਥਾਰ ਕੀਤਾ ਹੈ, ਉਹ ਸਤੋ ਗੁਣੀ ਹੈ। ਪਸ਼ੂਆਂ ਦੀ ਸੋਚਣੀ ਨਹੀਂ ਹੈ ਉਹ ਤਾਂ ਕੇਵਲ ਇੰਦ੍ਰੀ ਬੋਧ ਨਾਲ ਪ੍ਰਤਿਕ੍ਰਿਆ ਕਰਦੇ ਹਨ, ਉਹ ਰਜੋ ਗੁਣੀ ਤੇ ਤਮੋ ਗੁਣੀ ਹੀ ਹੁੰਦੇ ਹਨ। ਸਬਜ਼ੀਆਂ ਵਧੇਰੇ ਤਮੋ ਗੁਣੀ ਹੁੰਦੀਆਂ ਹਨ, ਧਾਤਾਂ ਜੜ੍ਹ ਹੁੰਦੀਆਂ ਹਨ ਤੇ ਤਮੋ ਗੁਣੀ ਹੁੰਦੀਆਂ ਹਨ।

ਅੱਜ ਦੇ ਮਨੋਵਿਗਿਆਨ ਵਿਚ ਵਿਵਾਦ ਚਲਿਆ ਹੋਇਆ ਹੈ, ਉਹ ਵਿਵਾਦ ਜਰਮਨੀ ਤੇ ਅੰਗਰੇਜ਼ੀ ਫਿਲੌਸਫੀ ਤੇ ਹੈ। ਵਿਵਾਦ ਹੈ ਕਿ ਕੀ ਵਿਰਾਸਤ ਵਿਚ ਮਿਲੇ ਗੁਣ ਵਧੇਰੇ ਮਹੱਤਵ ਪੂਰਨ ਹਨ ਕਿ ਸਿੱਖੇ ਗਏ ਗੁਣ ਵਧੇਰੇ ਮਹੱਤਵਪੂਰਨ ਹਨ। ਜਰਮਨ ਫਿਲੌਸਫੀ ਵਾਲੇ ਕਹਿੰਦੇ ਹਨ ਕਿ ਵਿਰਾਸਤ ਵਿਚ ਮਿਲੇ ਗੁਣ ਵਧੇਰੇ ਮਹੱਤਵਪੂਰਨ ਹਨ। ਅੰਗਰੇਜ਼ ਕਹਿੰਦੇ ਹਨ ਕਿ ਸਿੱਖੇ ਗੁਣ ਵਧੇਰੇ ਮਹੱਤਵਪੂਰਨ ਹਨ ਇਨ੍ਹਾਂ ਦੋ ਵਿਚਾਰ ਪ੍ਰਣਾਲੀਆਂ ਨੇ ਦੋ ਵੱਖ-ਵੱਖ ਸਰੂਪ ਦੇ ਮਨੋਵਿਗਿਆਨਾਂ ਨੂੰ ਅੱਗੇ ਲਿਆਂਦਾ ਹੈ ਜਿਸ ਦੇ ਸੰਚਾਲਕ ਆਪਸ ਵਿਚ ਟਕਰਾਓ ਕਰਦੇ ਹੀ ਰਹਿੰਦੇ ਹਨ। ਯੋਗ ਮਨੋਵਿਗਿਆਨ ਦੋਨਾਂ ਦਾ ਮਹੱਤਵ ਮੰਨਦਾ ਹੈ ਪਰ ਉਹ ਵਿਰਾਸਤ ਤੋਂ ਕੁਝ ਹੋਰ ਭਾਵ ਲੈਂਦੇ ਹਨ, ਮਨੋਵਿਗਿਆਨੀ ਕੁਝ ਹੋਰ ਭਾਵ ਲੈਂਦੇ ਹਨ, ਇਸ ਵਿਚਾਰ ਅਨੁਸਾਰ ਤੁਸੀਂ ਕੇਵਲ ਮਾਤਾ ਪਿਤਾ ਦੇ ਗੁਣ ਹੀ ਨਹੀਂ ਸਗੋਂ ਆਪਣੇ ਪੂਰਵਜਾਂ ਦੇ ਗੁਣ ਵੀ ਧਾਰਨ ਕਰਦੇ ਹੋ।

ਯੋਗ ਮਨੋਵਿਗਿਆਨ ਅਨੁਸਾਰ ਜਨਮ ਨਾ ਤਾਂ ਅਚਨਚੇਤ ਹੁੰਦਾ ਹੈ ਨਾ ਹੀ ਕਿਸੇ ਭੁਲੇਖੇ ਵਿਚ ਹੁੰਦਾ ਹੈ ਇਹ ਇਕ ਨਿਰਧਾਰਤ ਘਟਨਾ ਹੈ ਜਿਹੜੀ ਪਹਿਲਾਂ ਅਚੇਤ ਮਨ ਵਿਚ ਜਨਮ ਲੈਂਦੀ ਹੈ, ਇਕ ਇੱਛਾ ਬਣਦੀ ਹੈ। ਮਨੁੱਖ ਪਿਛਲੀਆਂ ਇੱਛਾਵਾਂ ਦੀ ਪੂਰਤੀ ਲਈ ਜਨਮ ਲੈਂਦਾ ਹੈ। ਪ੍ਰਸ਼ਨ ਉਠਦਾ ਹੈ, "ਮਨੁੱਖ ਇਕ ਖਾਸ ਪਰਿਵਾਰ ਵਿਚ ਜਨਮ ਕਿਉਂ ਲੈਂਦਾ ਹੈ?" ਇਥੇ ਇਕੋ ਸਿਧਾਂਤ ਸਮਝ ਆਉਂਦਾ ਹੈ ਜਿਸ ਨਾਲ ਉਤਰ ਦਿਤਾ ਜਾ ਸਕਦਾ ਹੈ, ਇਕੋ ਜਿਹੇ ਇਕ ਦੂਸਰੇ ਨੂੰ ਆਕਰਸ਼ਿਤ ਕਰਦੇ ਹਨ। ਇਕ ਖਾਸ ਪਰਿਵਾਰ ਵਿਚ ਜਨਮ ਲੈਣ ਤੋਂ ਭਾਵ ਹੈ ਬੱਚਿਆਂ ਦੇ ਮਾਤਾ ਪਿਤਾ ਆਪਣੀ ਇੱਛਾ ਅਨੁਸਾਰ ਹੁੰਦੇ ਹਨ। ਮੋਹ ਸਭ ਤੋਂ ਜ਼ੋਰਦਾਰ ਇੱਛਾ ਹੈ। ਜੇ ਪਿਛਲੇ ਜਨਮ ਵਿਚ ਬਹੁਤ ਮੋਹ ਹੋਵੇ ਉਹ ਹੀ ਇਸ ਜਨਮ ਵਿਚ ਉਸ ਪਰਿਵਾਰ ਵਿਚ ਜਨਮ ਲੈਣ ਦਾ ਕਾਰਣ ਬਣ ਸਕਦਾ ਹੈ, ਵਿਰਸੇ ਨੂੰ ਭੁੱਲਿਆ ਨਹੀਂ ਜਾ ਸਕਦਾ ਪਰ ਮੋਹ ਤੇ ਇੱਛਾਵਾਂ ਦੇ ਵਿਰਸੇ ਨੂੰ ਵੀ ਭੁੱਲਿਆ ਨਹੀਂ ਜਾ ਸਕਦਾ, ਸਾਡੇ ਵਿਰਾਸਤ ਦੇ ਗੁਣ ਮੋਹ ਤੇ ਸਬੰਧ ਕਾਰਣ ਹੁੰਦੇ ਹਨ ਇਸ ਕਰਕੇ ਵਿਰਾਸਤ ਤੇ ਸਿਖਣ ਵਿਚ ਕੋਈ ਬਹੁਤਾ ਅੰਤਰ ਨਹੀਂ।

ਨਾ ਟਲਣ ਵਾਲੀ ਕਰਮਾਂ ਦੀ ਗਤੀ ਇਕ ਕਾਰਣ ਤੇ ਨਤੀਜੇ ਦੀ ਲੰਮੀ ਕੜੀ ਹੈ। ਕਰਮ ਕੀਤਾ ਜਾਂਦਾ ਹੈ ਤੇ ਫਲ ਭੋਗੇ ਜਾਂਦੇ ਹਨ। ਫੇਰ ਹੋਰ ਕਰਮ ਕੀਤੇ ਜਾਂਦੇ ਹਨ, ਹੋਰ ਫਲ ਮਿਲਦੇ ਹਨ ਇਸ ਤਰ੍ਹਾਂ ਪ੍ਰਤਿਕ੍ਰਿਆ ਦੀ ਲੜੀ ਸ਼ੁਰੂ ਹੋ ਜਾਂਦੀ ਹੈ। ਸੰਸਕਾਰ ਤੇ ਪਿਛਲੇ ਜਨਮਾਂ ਦੇ ਹੋਰ ਚਿੰਨ ਜਿਹੜੇ ਅਚੇਤ ਮਨ ਤੇ ਪੈ ਜਾਂਦੇ ਹਨ ਜੋ ਵੀ ਮਨੁੱਖ ਕਰਦਾ ਹੈ ਉਹ ਹੀ ਉਸ ਦੇ ਜਨਮ ਦੇ ਕਾਰਣ ਬਣ ਜਾਂਦੇ ਹਨ ਪਰ ਇਹ ਕਾਰਣ ਤੇ ਫਲ ਦੀ ਕੜੀ ਅਮੁੱਕ ਨਹੀਂ ਹੁੰਦੀ। ਸੱਚੀ ਸਿਖਿਆ ਨਾਲ ਮਨੁੱਖ ਦਾ ਪੂਰਾ ਕਾਇਆ ਕਲਪ ਹੋ ਸਕਦਾ ਹੈ। ਜਦੋਂ ਮਨੁੱਖ ਨੂੰ ਇਹ ਸੂਝ ਆ ਜਾਵੇ ਕਿ ਗਿਆਨ ਦੀ ਅੱਗ ਕਿਸ ਤਰ੍ਹਾਂ ਬਾਲਣੀ ਹੈ ਤੇ ਉਸ ਵਿਚ ਸੰਸਕਾਰ ਕਿਸ ਤਰ੍ਹਾਂ ਫੂਕ ਦੇਣੇ ਹਨ ਫੇਰ ਉਹ ਸੁਤੰਤਰ ਹੋ ਸਕਦਾ ਹੈ। ਭਾਵੇਂ ਪਿਛਲੇ ਸੰਸਕਾਰਾਂ ਦਾ ਬਹੁਤ ਡੂੰਘਾ ਪ੍ਰਭਾਵ ਪੈਂਦਾ ਹੈ, ਪਰ ਉਚਿਤ ਸਿਖਿਆ ਨਾਲ ਪਿਛਲੇ ਸੰਸਕਾਰਾਂ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ ਤੇ ਨਵਾਂ ਜੀਵਨ ਸ਼ੁਰੂ ਕੀਤਾ ਜਾ ਸਕਦਾ ਹੈ ਜਿਸ ਉਤੇ ਪਿਛਲੇ ਸੰਸਕਾਰਾਂ ਦਾ ਕੋਈ ਪ੍ਰਭਾਵ ਨਾ ਹੋਵੇ।

14. ਮੈਂ ਕਰਮਾਂ ਵਿਚ ਲਿਪਤ ਨਹੀਂ ਹੁੰਦਾ, ਨਾ ਹੀ ਮੈਂ ਫਲ ਦੀ ਇੱਛਾ ਰਖਦਾ ਹਾਂ ਜਿਹੜਾ ਮੈਨੂੰ ਇਸ ਪ੍ਰਕਾਰ ਜਾਣ ਲੈਂਦਾ ਹੈ ਉਹ ਕਰਮਾਂ ਦੇ ਬੰਧਨ ਵਿਚ ਨਹੀਂ ਆਉਂਦਾ।

15. ਪੁਰਾਤਨ ਲੋਕੀ ਵੀ ਜਿਹੜੇ ਮੁਕਤੀ ਦੀ ਇੱਛਾ ਰਖਦੇ ਸਨ ਉਨ੍ਹਾਂ ਨੇ ਇਹ ਗਿਆਨ ਧਾਰਨ ਕਰਕੇ ਕਰਮ ਕੀਤੇ, ਹੁਣ ਤੂੰ ਵੀ ਉਸੇ ਤਰ੍ਹਾਂ ਹੀ ਕਰਮ ਕਰ ਜਿਵੇਂ ਪਿਛਲੇ ਲੋਕਾਂ ਨੇ ਕੀਤੇ।

ਗਿਆਨੀ ਨੂੰ ਫਲ ਦਾ ਲੋਭ ਨਹੀਂ ਹੁੰਦਾ, ਉਹ ਕਰਮ ਕਰਕੇ ਫਲ ਦੀ ਇੱਛਾ ਨਹੀਂ ਰਖਦਾ ਪਰ ਕਰਮ ਕਰੀ ਜਾਂਦਾ ਹੈ, ਨਿਰਲਿਪਤ ਰਹਿੰਦਾ ਹੈ, ਗਿਆਨੀ ਫਲ ਦੀ ਇੱਛਾ ਤਿਆਗ ਦਿੰਦੇ ਹਨ ਤੇ ਮੁਕਤ ਹੋ ਜਾਂਦੇ ਹਨ। ਪੁਰਾਤਨ ਸਮੇਂ ਵਿਚ ਮਹਾਤਮਾ ਇਹ ਸਿਧਾਂਤ ਜਾਣਦੇ ਸਨ ਤੇ ਮੁਕਤ ਹੋ ਜਾਂਦੇ ਸਨ ਪਰ ਅੱਜ ਦੇ ਸਮੇਂ ਵਿਚ ਮਨੁੱਖ ਨਿਸ਼ਕਾਮ ਰਹਿਣ ਦੀ ਗੂੜ੍ਹ ਫਿਲੌਸਫੀ ਨੂੰ ਨਹੀਂ ਸਮਝਦੇ। ਅਸੀਂ ਦੇਖਦੇ ਹਾਂ, ਸਾਰੇ ਦੁਖੀ ਹਨ, ਸੰਤਾਪ ਫੈਲਿਆ ਹੋਇਆ ਹੈ, ਕਰਮਾਂ ਦੇ ਫਲ ਦੀ ਆਸ ਦਾ ਮੋਹ, ਜਿਨ੍ਹਾਂ ਨਾਲ ਉਹ ਰਹਿੰਦਾ ਹੈ ਉਨ੍ਹਾਂ ਦਾ ਮੋਹ, ਅਹੁਦੇ ਦਾ ਮੋਹ, ਹੋਰ ਅਨੇਕਾਂ ਪਦਾਰਥਾਂ ਦਾ ਮੋਹ, ਮਨੁੱਖ ਆਪਣੀਆਂ ਇੱਛਾਵਾਂ ਦੇ ਗੁਲਾਮ ਬਣਿਆ ਪਿਆ ਹੈ। ਜੇ ਅੱਜ ਦਾ ਮਨੁੱਖ ਪੁਰਾਣੀਆਂ ਲੀਹਾਂ ਤੋਂ ਸਿਖੇ ਉਸ ਦੇ ਬਹੁਤ ਸਾਰੇ ਸੰਤਾਪ ਘਟ ਜਾਣਗੇ।

16. ਕਰਮ ਕੀ ਹੈ, ਅਕਰਮ ਕੀ ਹੈ? ਗਿਆਨੀ ਵੀ ਇਸ ਵਿਚ ਉਲਝ ਗਏ ਹਨ ਮੈਂ ਤੈਨੂੰ ਉਹ ਕਰਮ ਕਰਨਾ ਦਸਦਾ ਹਾਂ ਜਿਸ ਨੂੰ ਕਰਕੇ ਤੂੰ ਪਾਪ ਤੋਂ ਛੁਟ ਜਾਵੇਂਗਾ।

17. ਕਰਮ ਕਰਨ ਬਾਰੇ ਜਾਨਣਾ ਚਾਹੀਦਾ ਹੈ, ਕਿਹੜਾ ਕਰਮ ਕਰਨਾ ਚਾਹੀਦਾ ਹੈ ਕਿਹੜਾ ਨਹੀਂ ਕਰਨਾ ਚਾਹੀਦਾ, ਕਿਹੜਾ ਅਕਰਮ ਹੈ? ਇਸ ਦਾ ਜਾਨਣਾ ਬੜਾ ਅਵੱਸ਼ਕ ਹੈ ਕਰਮ ਗਤੀ ਬੜੀ ਗੂੜ੍ਹ ਹੈ।

18. ਜਿਹੜਾ ਅਕਰਮ ਵਿਚ ਕਰਮ ਤੇ ਕਰਮ ਵਿਚ ਅਕਰਮ ਅਰਥਾਤ ਜਿਹੜਾ ਹਉਮੈ ਤਿਆਗ ਕੇ ਕਰਮ ਕਰਦਾ ਹੈ, ਕਰਮ ਕਰਦਿਆਂ ਮੈਂ ਭਾਵ ਦਾ ਤਿਆਗ ਕਰਦਾ ਹੈ, ਉਹ ਹੀ ਗਿਆਨੀ ਹੈ, ਯੋਗੀ ਹੈ ਤੇ ਕਰਮ ਕਰਨ ਵਾਲਾ ਹੈ।

ਬਹੁਤ ਵਾਰੀ ਵੱਡੇ-ਵੱਡੇ ਆਗੂ ਨਾਇਕ ਹੈਰਾਨ ਹੋ ਜਾਂਦੇ ਹਨ ਤੇ ਸਮਝਣ ਦੇ ਅਸਮਰਥ ਹੁੰਦੇ ਹਨ ਕਿ ਕੀ ਠੀਕ ਹੈ ਅਤੇ ਕੀ ਗਲਤ ਹੈ, ਚੰਗਾ ਕਰਮ ਕੀ ਹੈ, ਭੈੜਾ ਕਰਮ ਕੀ ਹੈ ਤੇ ਕਰਮ ਨਾ ਕਰਨਾ ਕੀ ਹੈ? ਜਦੋਂ ਨਿਰਣਾ ਲੈਣਾ ਹੋਵੇ ਕਿਵੇਂ ਪਤਾ ਲੱਗੇਗਾ ਕਿ ਠੀਕ ਸਹੀ ਨਿਰਣਾ ਕੀ ਹੈ? ਕਈ ਵਾਰੀ ਕੀਤੇ ਹੋਏ ਕਰਮ ਦਾ ਫਲ ਬਿਲਕੁਲ ਉਲਟਾ ਹੀ ਨਿਕਲਦਾ ਹੈ, ਦੁੱਖ ਪੈਦਾ ਹੋ ਜਾਂਦਾ ਹੈ, ਬੇਸੁਰਾਪਨ ਆ ਜਾਂਦਾ ਹੈ। ਕੀ ਇਹੋ ਜਿਹੀ ਹਾਲਤ ਵਿਚ ਕਰਮ ਨਾ ਕਰਨਾ ਵਧੇਰੇ ਠੀਕ ਨਹੀਂ? ਇਹੋ ਜਿਹੇ ਪ੍ਰਸ਼ਨ ਹਰ ਇਕ ਦੇ ਮਨ ਵਿਚ ਦਿਨ ਵਿਚ ਕਿੰਨੀ ਵਾਰੀ ਉਠਦੇ ਹਨ ਭਾਵੇਂ ਇਹੋ ਜਿਹੀਆਂ ਹਾਲਤਾਂ ਵਿਚ ਚੋਣ ਦਾ ਢੰਗ ਡਾਹਢਾ ਹੀ ਸੂਖਸ਼ਮ ਹੁੰਦਾ ਹੈ, ਮਨੁੱਖ ਨੂੰ ਆਪ ਨੂੰ ਵੀ ਨਹੀਂ ਪਤਾ ਹੁੰਦਾ। ਜੇ ਠੀਕ ਕਰਮ ਨਾ ਪਤਾ ਹੋਵੇ ਤਾਂ ਮਨ ਨਖੇਦੀ ਵਾਲੇ ਨਤੀਜਿਆਂ ਤੇ ਸੋਚਣ ਲਗ ਪੈਂਦਾ ਹੈ, ਫਲ ਦੀ ਸੋਚ ਪੈ ਜਾਂਦੀ ਹੈ, ਅਨਿਸ਼ਚਿਤਾ ਪੈਦਾ ਹੋ ਜਾਂਦੀ ਹੈ, ਘਬਰਾਹਟ ਹੋ ਜਾਂਦੀ ਹੈ, ਇੱਛਾ ਸ਼ਕਤੀ ਖਤਮ ਹੋ ਜਾਂਦੀ ਹੈ, ਨਿਰਣਾ ਨਾ ਲੈ ਸਕਣਾ, ਨਿਰਣਾ ਲੈਣ ਲੱਗੇ ਦੇਰ ਲਗਣੀ, ਨਿਰਣੇ ਲੈਣ ਵਿਚ ਡਰ ਲਗਣਾ, ਕਾਫੀ ਦੁਖਦਾਈ ਹੁੰਦੇ ਹਨ, ਅਸਵਸਥ ਹੁੰਦੇ ਹਨ। ਇਹੋ ਜਿਹੇ ਸਮੇਂ ਬੁੱਧੀ ਦੀ ਲੋੜ ਪੈਂਦੀ ਹੈ। ਜੇ ਕਿਸੇ ਨੂੰ ਹਿਚਕਚਾਹਟ ਹੋਵੇ ਦੁਚਿਤਾ ਹੋਵੇ ਤਾਂ ਨਿਰਣਾ ਲੈਣ ਵਾਲੀ ਬੁੱਧੀ ਨੂੰ ਤੀਖਣ ਕਰਨਾ ਚਾਹੀਦਾ ਹੈ ਤਾਂ ਜੋ ਉਹ ਛੇਤੀ ਹੀ ਬਿਨਾਂ ਕਿਸੇ ਰੁਕਾਵਟ ਦੇ ਸਮੇਂ ਸਿਰ ਨਿਰਣਾ ਲੈ ਸਕੇ, ਠੀਕ ਕਰਮ ਸਚਮੁੱਚ ਹੀ ਉਤਮ ਹੁੰਦਾ ਹੈ, ਸ਼ਾਂਤੀ ਨਾਲ ਨਿਰਲਿਪਤ ਹੋ ਕੇ ਕੀਤਾ ਗਿਆ ਕਰਮ ਸਦਾ ਹੀ ਉਤਮ ਹੁੰਦਾ ਹੈ, ਇਸ ਤੋਂ ਉਲਟ ਹੈ ਉਪਰਾਮਤਾ ਨਾਲ ਕੀਤਾ ਕਰਮ ਸਭ ਤੋਂ ਨਖਿੱਧ ਹੈ। ਅਕਰਮ ਭਰਮੀ, ਦਵੰਦੀ ਤੇ ਉਪਰਾਮ ਮਨ ਗਲਤ ਕਰਮਾਂ ਦਾ ਕਾਰਨ ਹੁੰਦਾ ਹੈ। ਉਹ ਕਰਮ ਜਿਹੜਾ ਨਿਰਣੇ ਤੋਂ ਬਿਨਾਂ ਕੀਤਾ ਜਾਵੇ ਉਹ ਨਖਿੱਧ ਕਰਮ ਹੋਵੇਗਾ।

ਬਹੁਤ ਸਾਰੇ ਮਨੁੱਖ ਬੜੇ ਹੀ ਸਤਰਕ ਹੁੰਦੇ ਹਨ, ਕਰਮ ਕਰਨ ਤੋਂ ਡਰਦੇ ਹਨ ਉਹ ਅਕਰਮਕ ਹੋ ਜਾਂਦੇ ਹਨ, ਕਰਮ ਨਾ ਕਰਨਾ ਤੁਹਾਨੂੰ ਸਥੂਲ ਬਣਾ ਦਿੰਦਾ ਹੈ ਜੋ ਕਿ ਨਖਿੱਧ ਕਰਮ ਨਾਲੋਂ ਵੀ ਭੈੜਾ ਹੈ, ਅਕਰਮ ਵਿਚ ਰਹਿੰਦੇ ਹੋਏ ਲਗਦਾ ਹੈ ਮਨੁੱਖ ਕੋਈ ਕਰਮ ਨਹੀਂ ਕਰ ਰਿਹਾ ਪਰ ਵਾਸਤਵ ਵਿਚ ਉਹ ਉਸ ਸਥਿਤੀ ਵਿਚ ਪ੍ਰਤਿਕ੍ਰਿਆ ਵਿਚ ਫਸਿਆ ਹੁੰਦਾ ਹੈ। ਉਹ ਨਖੇਦੀ ਦੀ ਹਾਲਤ ਵਿਚ ਆਪਣੇ ਆਪ ਨੂੰ ਸਮੇਟ ਕੇ ਸੁਸਤੀ ਦੇ ਵਿਚਾਰਾਂ ਵਿਚ ਲੀਨ ਬੈਠਾ ਹੈ। ਮੈਨੂੰ ਇਹ ਕਿਉਂ ਚਾਹੀਦਾ ਹੈ? ਮੈਂ ਇਹ ਕਿਉਂ ਕਰਾਂ? ਮੈਂ ਇਸ ਤੋਂ ਬਿਨਾਂ ਜੀ ਸਕਦਾ ਹਾਂ, ਮੈਂ ਸਮਰੱਥ ਨਹੀਂ ਹਾਂ ਇਸ ਕਰਕੇ ਮੈਨੂੰ ਇਸ ਲਈ ਯਤਨ ਵੀ ਨਹੀਂ ਕਰਨਾ ਚਾਹੀਦਾ।

ਤਮੋ ਗੁਣ ਦੇ ਪ੍ਰਭਾਵ ਹੇਠਾਂ ਅਸੀਂ ਆਕਰਮਕ ਹੁੰਦੇ ਹਾਂ।

ਵਿਕਰਮ ਕਰਮ ਕਰਮ ਤੋਂ ਉਲਟ ਹੁੰਦਾ ਹੈ, ਇਹ ਰਜੋ ਗੁਣ ਤੇ ਤਮੋ ਗੁਣ ਦੇ ਪ੍ਰਭਾਵ ਹੇਠਾਂ ਹੁੰਦਾ ਹੈ ਪਰ ਰਜੋ ਗੁਣ ਦਾ ਪ੍ਰਭਾਵ ਵਧੇਰੇ ਹੁੰਦਾ ਹੈ। ਰਜੋ ਗੁਣ ਕਰਮ ਕਰਾਉਂਦਾ ਹੈ, ਸਤੋ ਗੁਣ ਤੋਂ ਬਿਨਾਂ ਮਨੁੱਖ ਭਰਮਿਆ ਰਹਿੰਦਾ ਹੈ। ਵਾਸਤਵ ਵਿਚ ਸਤੋ ਗੁਣ ਹੀ ਮਨ ਨੂੰ ਸ਼ਾਂਤ ਰਖਦਾ ਹੈ, ਸ਼ਾਂਤ ਮਨ ਨਾਲ ਸਤੋ ਗੁਣੀ ਪ੍ਰਭਾਵ ਹੇਠ ਕੀਤੇ ਗਏ ਕਰਮ ਹੀ ਕਰਮ ਹੁੰਦੇ ਹਨ।

ਜਿਸ ਨੇ ਆਪਾ ਸਾਧ ਲਿਆ ਹੈ, ਇੰਦ੍ਰੀਆਂ ਨੂੰ ਕਾਬੂ ਕਰ ਲਿਆ ਹੈ, ਸ਼ਾਂਤ ਕਰ ਲਿਆ ਹੈ ਤੇ ਮਨ ਨੂੰ ਬੁੱਧੀ ਦੇ ਵਿਚਾਰ ਅਧੀਨ ਕਰ ਲਿਆ ਹੈ ਉਹ ਗਲਤ ਕਰਮ ਕਰ ਹੀ ਨਹੀਂ ਸਕਦਾ, ਉਹ ਕਰਮਾਂ ਦੇ ਫਲ ਬੜੀ ਪ੍ਰਸੰਨਤਾ ਨਾਲ ਅਰਪਿਤ ਕਰ ਦਿੰਦਾ ਹੈ। ਇਹੋ ਜਿਹੇ ਨਿਰਲੇਪ ਕਰਮਾਂ ਦੇ ਦੋ ਲਾਭ ਹਨ। ਕਰਮਾਂ ਦੇ ਫਲ ਤੁਹਾਨੂੰ ਬੰਨ੍ਹਦੇ ਨਹੀਂ ਉਸ ਦੇ ਕਰਮ ਪੂਜਨੀਯ ਬਣ ਜਾਂਦੇ ਹਨ, ਉਸ ਦੇ ਸਾਧਨ, ਧਿਆਨ ਹੀ ਕਰਮ ਬਣ ਜਾਂਦੇ ਹਨ। ਯੋਗੀ ਸ਼ਾਂਤ ਮਨ ਨਾਲ ਕਰਮ ਕਰਦਾ ਰਹਿੰਦਾ ਹੈ ਤੇ ਸਦਾ ਸੁਤੰਤਰ ਰਹਿੰਦਾ ਹੈ, ਕਿਸੇ ਬੰਧਨ ਵਿਚ ਨਹੀਂ ਪੈਂਦਾ ਉਸ ਦਾ ਕੋਈ ਸੁਆਰਥ ਨਹੀਂ ਹੁੰਦਾ ਉਸ ਦੇ ਸਾਰੇ ਹੀ ਕਰਮ ਨਿਸੁਆਰਥੀ ਹੁੰਦੇ ਹਨ, ਉਹ ਸੁਤੰਤਰ ਰਹਿੰਦਾ ਹੈ।

19. ਜਿਸ ਦੇ ਸਾਰੇ ਕਰਮ ਇੱਛਾ ਰਹਿਤ ਹੋਣ, ਬਿਨਾਂ ਕਿਸੇ ਸੰਕਲਪ ਦੇ ਹੋਣ, ਜਿਸ ਨੇ ਸਾਰੇ ਕਰਮ ਗਿਆਨ ਰੂਪੀ ਅੱਗ ਵਿਚ ਫੂਕ ਦਿਤੇ ਹਨ, ਉਸ ਨੂੰ ਪੰਡਤ ਕਹਿੰਦੇ ਹਨ।

20. ਜਿਹੜਾ ਕਰਮਾਂ ਦੇ ਫਲ ਦਾ ਤਿਆਗ ਕਰਦਾ ਹੈ ਕਦੀ ਕਿਸੇ ਦੇ ਆਸਰੇ ਦੀ ਚਾਹ ਨਹੀਂ ਰਖਦਾ, ਕਰਮ ਕਰਦਿਆਂ ਵੀ ਉਹ ਨਿਰਲਿਪਤ ਹੈ।

21. ਜੋ ਸਭ ਆਸ਼ਾ ਛੱਡ ਕੇ ਚਿੱਤ ਆਤਮਾ ਕਾਬੂ ਕਰਕੇ, ਭੋਗਾਂ ਨੂੰ ਤਿਆਗ ਕੇ ਕੇਵਲ ਸਰੀਰ ਨਾਲ ਹੀ ਕਰਮ ਕਰਦਾ ਹੈ, ਉਹ ਪਾਪ ਦਾ ਭਾਗੀਦਾਰ ਨਹੀਂ ਹੁੰਦਾ।

22. ਜੋ ਸਹਿਜ ਨਾਲ ਮਿਲ ਜਾਏ, ਉਸ ਵਿਚ ਸੰਤੋਖ ਰਖਦਾ ਹੈ, ਸੁਖ ਦੁਖ ਨੂੰ ਸਮ ਮੰਨਦਾ ਹੈ, ਦ੍ਵੰਦ ਤੋਂ ਛੁਟ ਚੁਕਾ ਹੈ, ਸਫਲਤਾ ਅਸਫਲਤਾ ਨੂੰ ਇਕੋ ਜਿਹਾ ਜਾਣਦਾ ਹੈ, ਇਹੋ ਜਿਹਾ ਮਨੁੱਖ ਕਰਮ ਕਰਦਾ ਹੋਇਆ ਵੀ ਕਰਮਾਂ ਦੇ ਬੰਧਨਾਂ ਤੋਂ ਮੁਕਤ ਹੈ।

23. ਜਿਹੜਾ ਫਲ ਦੀ ਅਭਿਲਾਸ਼ਾ ਤੋਂ ਮੁਕਤ ਹੋ ਚੁਕਾ ਹੈ, ਜਿਸ ਦਾ ਚਿਤ ਗਿਆਨ ਵਿਚ ਸਥਿਤ ਹੈ ਜੋ ਸਾਰੇ ਕਰਮ ਪ੍ਰਮੇਸ਼ਰ ਨੂੰ ਅਰਪਣ ਕਰਕੇ ਹੀ ਕਰਦਾ ਹੈ, ਉਸਦੇ ਸਾਰੇ ਕਰਮ ਨਸ਼ਟ ਹੀ ਹਨ।

ਫਲ ਦੀ ਇੱਛਾ ਰਹਿਤ ਹੋ ਕੇ ਕੀਤੇ ਗਏ ਕਰਮ ਸਾਤਵਿਕ ਕਹੇ ਜਾਂਦੇ ਹਨ ਕਿਉਂਕਿ ਉਹ ਸ਼ਾਂਤ ਮਨ ਤੋਂ ਉਠੇ ਗਿਆਨ ਤੋਂ ਪੈਦਾ ਹੁੰਦੇ ਹਨ। ਜਿਸ ਨੇ ਇੱਛਾ ਮੁਕਤ ਹੋ ਕੇ ਕਰਮ ਕਰਨ ਦਾ ਵਿਗਿਆਨ ਤੇ ਕਲਾ ਸਿੱਖ ਲਈ ਤੇ ਜਿਸ ਦੀ ਪਰੇਰਨਾ ਗਿਆਨ ਦੀ ਅੱਗ ਵਿਚ ਸੜ ਚੁਕੀ ਹੈ ਉਸ ਨੂੰ ਪੰਡਤ ਕਹਿੰਦੇ ਹਨ ਇਹੋ ਜਿਹਾ ਮਨੁੱਖ ਸੰਤੋਖੀ ਹੁੰਦਾ ਹੈ ਤੇ ਸ੍ਵੈ ਨਿਰਭਰ ਹੁੰਦਾ ਹੈ, ਉਸ ਦਾ ਬਾਹਰ ਦਾ ਵਿਵਹਾਰ ਭਾਵੇਂ ਕਿੰਨਾ ਹੀ ਕਰਮ ਭਰਪੂਰ ਕਿਉਂ ਨਾ ਦਿਸਦਾ ਹੋਵੇ ਪਰ ਵਾਸਤਵ ਵਿਚ ਉਹ ਕੁਝ ਨਹੀਂ ਕਰ ਰਿਹਾ ਹੁੰਦਾ ਕਿਉਂਕਿ ਉਹ ਕਰਤਾ ਨਹੀਂ ਹੈ। ਇਹ ਸੰਤੋਖੀ ਪੁਰਸ਼ ਸਾਰੀਆਂ ਇੱਛਾਵਾਂ ਦਾ ਫਲ ਤਿਆਗ ਕਰਦੇ ਹੋਏ, ਸਾਰੇ ਭੋਗਾਂ ਦਾ ਤਿਆਗ ਕਰਦੇ ਹੋਏ ਕੇਵਲ ਸਰੀਰ ਪੱਖੋ ਹੀ ਕਰਮ ਕਰਦਾ ਹੈ। ਉਹ ਕਰਮ ਤੇ ਕਰਮਾਂ ਦੇ ਫਲ ਤੋਂ ਬਿਲਕੁਲ ਪ੍ਰਭਾਵਿਤ ਨਹੀਂ ਹੁੰਦਾ ਉਸ ਨੂੰ ਕਦੇ ਵੀ ਸੰਵੇਗਕ ਤੂਫਾਨ ਦਾ ਸਾਹਮਣਾ ਨਹੀਂ ਕਰਨਾ ਪੈਂਦਾ।

ਵਿਚਾਰਾਂ ਦਾ ਪ੍ਰਗਟਾਵਾ ਹੀ ਕਰਮ ਹੁੰਦੇ ਹਨ ਤੇ ਵਿਚਾਰ ਸੰਵੇਗਾਂ ਨੂੰ ਆਮ ਤੌਰ ਤੇ ਕਾਬੂ ਕਰ ਸਕਦੇ ਹਨ। ਸੰਵੇਗ ਵਿਚਾਰਾਂ ਨੂੰ ਖੇਰੂੰ ਖੇਰੂੰ ਕਰ ਸਕਦਾ ਹੈ, ਅਸ਼ਾਂਤ ਕਰ ਸਕਦਾ ਹੈ ਤੇ ਕਰਮਾਂ ਨੂੰ ਕੁਕਰਮ ਬਣਾ ਸਕਦਾ ਹੈ। ਵਿਕਰਮ ਉਹ ਕਰਮ ਹਨ ਜਿਹੜੇ ਸੰਵੇਗ ਦੇ ਅਧੀਨ ਹੋ ਕੇ ਉਤੇਜਿਤ ਹੋ ਕੇ ਕੀਤੇ ਜਾਂਦੇ ਹਨ। ਸੰਵੇਗ ਤੇ ਵਿਚਾਰ ਵਿਚ ਬਹੁਤ ਅੰਤਰ ਹੈ, ਵਿਚਾਰ ਵਿਚ ਸੰਦੇਹ ਹੁੰਦਾ ਹੈ, ਸੰਵੇਗ ਵਿਚ ਨਿਰਣਾ ਨਹੀਂ ਹੁੰਦਾ, ਸੰਵੇਗ ਸ਼ਕਤੀ ਦਿੰਦੇ ਹਨ, ਵਿਚਾਰਾਂ ਵਿਚ ਉਹ ਸ਼ਕਤੀ ਨਹੀਂ ਹੈ। ਸੰਵੇਗ ਉਸ ਨੇਤਰਹੀਨ ਦੀ ਤਰ੍ਹਾਂ ਹਨ ਜਿਸ ਕੋਲ ਟੁਰਨ ਦੀ ਸ਼ਕਤੀ ਹੈ ਪਰ ਉਹ ਰਾਹ ਨਹੀਂ ਦੇਖ ਸਕਦਾ, ਵਿਚਾਰ ਉਸ ਮਨੁੱਖ ਦੀ ਭਾਂਤੀ ਹਨ ਜਿਹੜਾ ਰਾਹ ਤਾਂ ਦੇਖ ਸਕਦਾ ਹੈ ਪਰ ਲੰਗੜਾ ਹੈ। ਕਈ ਸਾਧਕ ਕੇਵਲ ਮਾਨਸਿਕ ਕਸਰਤ ਹੀ ਕਰਦੇ ਰਹਿੰਦੇ ਹਨ ਉਨ੍ਹਾਂ ਨੂੰ ਭਾਵਨਾਵਾਂ ਦੀ, ਸੰਵੇਗਾਂ ਦੀ ਸ਼ਕਤੀ ਦਾ ਪਤਾ ਹੀ ਨਹੀਂ ਹੁੰਦਾ। ਦੂਸਰੇ ਉਹ ਹਨ ਜਿਹੜੇ ਸੰਵੇਗਾਂ ਵਿਚ ਵਹਿੰਦੇ ਰਹਿੰਦੇ ਹਨ ਪਰ ਮਾਨਸਿਕ ਸ਼ਕਤੀਆਂ ਦਾ ਪ੍ਰਯੋਗ ਹੀ ਨਹੀਂ ਕਰਦੇ। ਸੂਝਵਾਨ ਸਾਧਕ ਸੰਵੇਗ ਸ਼ਕਤੀਆਂ ਤੇ ਮਾਨਸਿਕ ਸ਼ਕਤੀਆਂ ਨੂੰ ਮਿਲਾ ਕੇ ਹੀ ਚਲਦਾ ਹੈ, ਉਹ ਇਨ੍ਹਾਂ ਦੋਨਾਂ ਨੂੰ ਮਿਲਾ ਕੇ ਚਲਦਾ ਹੈ ਤਾਂ ਜੋ ਉਸ ਦੀ ਯਾਤਰਾ ਸੌਖੀ ਹੋ ਜਾਵੇ। ਸਾਧਕ ਨੂੰ ਇਹ ਦੋਨੋਂ ਸ਼ਕਤੀਆਂ ਸੰਤੁਲਨ ਕਰਨੀਆਂ ਚਾਹੀਦੀਆਂ ਹਨ ਤਾਂ ਜੋ ਸ਼ਕਤੀਸ਼ਾਲੀ ਪ੍ਰਬਲ ਇੱਛਾ ਸ਼ਕਤੀ ਉਤਪੰਨ ਹੋਵੇ ਜੋ ਕਰਮ ਕਰਨ ਤੇ ਡਿਊਟੀ ਕਰਨ ਵਿਚ ਸਹਾਇਕ ਹੋ ਸਕੇ। ਕੇਵਲ ਸ਼ਾਂਤ ਮਨ ਤੇ ਸੂਝ ਦੀ ਹੀ ਲੋੜ ਨਹੀਂ, ਇੱਛਾ ਸ਼ਕਤੀ ਜਿਹੜੀ ਭੋਗਾਂ ਨੂੰ ਬਦਲ ਦਿੰਦੀ ਹੈ ਉਸ ਦੀ ਇਸ ਤੋਂ ਵੱਧ ਲੋੜ ਹੈ, ਆਤਮ ਮਾਰਗ ਤੇ ਚਲਣ ਲਈ, ਆਪਾ ਚੀਨਣ ਲਈ। ਜੇ ਮਨ ਖਿੰਡਿਆ ਰਹੇ, ਸੰਗਠਨ ਨਾ ਹੋਵੇ, ਸੰਵੇਗਾਂ ਦੇ ਵਸ ਵਿਚ ਰਹੇ ਤਾਂ ਭਾਵ ਹੈ ਕਿ ਇੱਛਾ ਸ਼ਕਤੀ ਕਮਜ਼ੋਰ ਹੈ। ਜਿੰਨਾਂ ਵਧੇਰੇ ਮਨ ਇਕਾਗਰ ਹੋਵੇਗਾ, ਇਕਚਿਤ ਹੋਵੇਗਾ, ਸ਼ਾਂਤ ਹੋਵੇਗਾ, ਇੱਛਾ ਸ਼ਕਤੀ ਉਨੀਂ ਹੀ ਬਲਵਾਨ ਹੋਵੇਗੀ। ਇੱਛਾ ਸ਼ਕਤੀ ਵਿਚਾਰ ਦੀ ਸ਼ਕਤੀ ਤੋਂ ਉਪਰ ਹੈ, ਸੰਵੇਗਾਂ ਤੋਂ ਉਪਰ ਹੈ, ਇਸ ਸ਼ਕਤੀ ਦੀ ਸਹਾਇਤਾ ਨਾਲ ਅਸੰਭਵ ਵੀ ਸੰਭਵ ਹੋ ਜਾਂਦਾ ਹੈ।

ਅੰਦਰ ਦੀਆਂ ਸਾਰੀਆਂ ਸ਼ਕਤੀਆਂ ਤੋਂ ਬਲਵਾਨ ਹੈ ਇੱਛਾ ਸ਼ਕਤੀ, ਨਿਸ਼ਚਾ, ਸਾਹਸ, ਨਿਰਭੈਤਾ ਜਿਹੜੇ ਕਿ ਸਾਧਕ ਲਈ ਅਤੀ ਆਵਸ਼ਕ ਹਨ। ਸਾਰੇ ਇੱਛਾ ਸ਼ਕਤੀ ਤੋਂ ਹੀ ਪੈਦਾ ਹੁੰਦੇ ਹਨ, ਪੂਰਬ ਦਾ ਮਨੋਵਿਗਿਆਨ ਪ੍ਰੈਕਟੀਕਲ ਹੈ, ਅਨੁਭਵੀ ਹੈ, ਲਾਗੂ ਕੀਤਾ ਜਾਣ ਵਾਲਾ ਹੈ। ਸਾਧਨਾ ਦਾ ਮਾਰਗ ਜਿਸ ਵਿਚ

ਇੱਛਾ ਦਾ ਵਿਸਤਾਰ ਹੀ ਕੇਂਦਰ ਹੈ, ਬੜਾ ਹੀ ਵਚਿੱਤਰ ਹੈ, ਜਿਨ੍ਹਾਂ ਸਾਧਕਾਂ ਨੇ ਇਸ ਮਾਰਗ ਨੂੰ ਪਕਾ ਲਿਆ ਹੈ ਉਹ ਸੰਸਾਰ ਵਿਚ ਘੱਟ ਹੀ ਦਿਸਦੇ ਹਨ। ਪੂਰਬ ਵਿਚ ਸਾਧਨ ਵਧੇਰੇ ਅਵੱਸ਼ਕ ਹੈ, ਬੁੱਧੀ ਦੇ ਪੱਧਰ ਤੇ ਕੱਢੇ ਗਏ ਨਿਰਣੇ ਤੇ ਜਾਂਚ ਪੜਤਾਲ ਤਾਂ ਨੀਵੇਂ ਹਨ, ਇੱਛਾ ਸ਼ਕਤੀ ਤੇ ਵਿਚਾਰ ਤੇ ਵਿਸਤਾਰ ਇਕ ਪ੍ਰੈਕਟੀਕਲ ਕੰਮ ਹੈ। ਬਹੁਤ ਚਿੰਤਕ ਤੇ ਬੁੱਧੀ ਜੀਵੀ ਇਸ ਨੂੰ ਸਲਾਹੁੰਦੇ ਨਹੀਂ। ਅੱਜ ਦੇ ਮਨੋਵਿਗਿਆਨ ਵਿਚ ਤੇ ਮਨੋਚਿਕਤਿਸਾ ਵਿਚ ਇੱਛਾ ਸ਼ਕਤੀ ਦੇ ਵਿਸਥਾਰ ਨੂੰ ਬਹੁਤ ਘੱਟ ਧਿਆਨ ਦਿਤਾ ਜਾਂਦਾ ਹੈ, ਕੇਵਲ ਹੋਂਦਵਾਦੀ ਤੇ ਮਾਨਸਿਕ ਏਕੀਕਰਨ ਵਾਲੇ ਹੀ ਇਸ ਨੂੰ ਪਛਾਣਦੇ ਹਨ, ਏਕੀਕਰਨ ਵਾਲੇ ਕਿਉਂਕਿ ਯੋਗ ਮਨੋਵਿਗਿਆਨੀ ਹਨ ਉਨ੍ਹਾਂ ਲਈ ਇੱਛਾ ਸ਼ਕਤੀ ਦਾ ਵਿਸਥਾਰ ਬਹੁਤ ਜ਼ਰੂਰੀ ਹੈ ਪਰ ਬਹੁਤ ਸਾਰੇ ਦੂਸਰੀਆਂ ਪ੍ਰਣਾਲੀਆਂ ਵਿਚ ਮਨੋ ਚਿਕਿਤਸਾ ਵਿਚ ਵੀ ਇਸ ਨੂੰ ਛੱਡ ਦਿਤਾ ਜਾਂਦਾ ਹੈ। ਇੱਛਾ ਸ਼ਕਤੀ ਨੂੰ ਪ੍ਰਬਲ ਕਰਨ ਦੀ ਪ੍ਰੈਕਟੀਕਲ ਸਿਖਿਆ ਚਿਕਿਤਸਾ ਦਾ ਸਵੈ ਵਿਸਥਾਰ ਦਾ ਇਕ ਹਿੱਸਾ ਹੋਣਾ ਚਾਹੀਦਾ ਹੈ।

ਬਹੁਤ ਵਾਰੀ ਅਸੀਂ ਇੱਛਾ ਸ਼ਕਤੀ ਨੂੰ ਸੰਸਾਰਕ ਪਦਾਰਥ ਪ੍ਰਾਪਤ ਕਰਨ ਨਾਲ ਜੋੜ ਲੈਂਦੇ ਹਾਂ। ਅਸੀਂ ਬੇਚੈਨ, ਲੜਾਕੇ ਤੇ ਸ਼ਕਤੀਸ਼ਾਲੀ ਮਨੁੱਖ ਨੂੰ ਵਧੇਰੇ ਇੱਛਾ ਸ਼ਕਤੀ ਵਾਲਾ ਸਮਝਣ ਲਗ ਪੈਂਦੇ ਹਾਂ ਪਰ ਉਹ ਇੱਛਾ ਸ਼ਕਤੀ ਹਉਮੈ ਨਾਲ ਭਰਪੂਰ ਹੁੰਦੀ ਹੈ। ਇਥੇ ਇੱਛਾ ਸ਼ਕਤੀ ਤੋਂ ਭਾਵ ਹੈ ਨਿਸ਼ਕਾਮਤਾ, ਨਿਰਲੇਪਤਾ। ਸਾਰੀਆਂ ਸੰਸਾਰਕ ਵਸਤੂਆਂ ਨਾਲ ਨਿਰਲੇਪਤਾ, ਆਪਣੀਆਂ ਸਾਰੀਆਂ ਇਛਾਵਾਂ ਦਾ ਤਿਆਗ ਤੇ ਸ਼ਾਂਤ ਮਨ। ਮਨ ਦੀ ਸ਼ਾਂਤੀ ਸੰਜਮ ਤੇ ਇਛਾਵਾਂ ਦਾ ਤਿਆਗ ਕਰਕੇ ਹੀ ਆਉਂਦੀ ਹੈ, ਨਿਰਲੇਪ ਮਨ ਹੀ ਉਸ ਦੀ ਸਭ ਤੋਂ ਵੱਧ ਸਮਚਿਤਤਾ ਹੈ ਉਹ ਲੋਭ ਤੋਂ ਮੁਕਤ ਹੈ, ਮੋਹ ਤੋਂ ਮੁਕਤ ਹੈ, ਸਾਰੀਆਂ ਇੱਛਾਵਾਂ ਤੇ ਛਲ ਕਪਟ ਤੋਂ ਮੁਕਤ ਹੈ ਉਹ ਆਪਣੀ ਇੱਛਾ ਸ਼ਕਤੀ ਦੀ ਵਰਤੋਂ ਕਰਦਾ ਹੋਇਆ, ਸਾਰੇ ਸੰਸਾਰਕ ਔਗੁਣਾਂ ਤੋਂ ਮੁਕਤ ਹੋ ਜਾਂਦਾ ਹੈ ਤੇ ਮੁਕਤ ਹੋ ਕੇ ਹੀ ਸਾਰੇ ਕਰਮ ਕਰਦਾ ਹੈ ਇਸ ਤਰ੍ਹਾਂ ਨਿਸ਼ਕਾਮ ਕਰਮ ਕਰਦਿਆਂ ਹੀ ਸੁਤੰਤਰ ਹੋ ਜਾਂਦਾ ਹੈ।

ਇਨ੍ਹਾਂ ਸ਼ਲੋਕਾਂ ਵਿਚ ਸਾਰੇ ਹੀ ਬੜੇ ਸਕਾਰਆਤਮਕ ਤਰੀਕੇ ਦੱਸੇ ਗਏ ਹਨ ਜਿਨ੍ਹਾਂ ਨਾਲ ਮਨੁੱਖ ਸਾਰੇ ਔਗੁਣ ਦੂਰ ਕਰਕੇ ਕਰਮ ਕਰ ਸਕਦਾ ਹੈ। ਉਹ ਅਵਸਥਾ ਦੱਸੀ ਗਈ ਹੈ ਜਿਸ ਵਿਚ ਅਕਰਮਕ ਹੋ ਕੇ ਕਰਮ ਕਰ ਸਕਦਾ ਹੈ, ਇਹੋ ਹੀ ਸਭ ਤੋਂ ਵੱਡਾ ਰਹੱਸ ਹੈ ਤੇ ਰਹੱਸ ਨੂੰ ਜਾਣ ਲੈਣ, ਕਿਵੇਂ ਕਰਮ ਕਰਕੇ ਵੀ ਅਕਰਮ ਹੋ ਸਕਦਾ ਹੈ ਹਰ ਬੰਧਨ ਤੋਂ ਛੁਟ ਸਕਦਾ ਹੈ, ਜਿਵੇਂ ਕਦੇ ਕੋਈ ਕਰਮ ਕੀਤਾ ਹੀ ਨਾ ਹੋਵੇ। ਗੀਤਾ ਸਾਨੂੰ ਇਕ ਬਿਲਕੁਲ ਅਨੋਖਾ ਮਾਰਗ ਦਸਦੀ ਹੈ ਕਿ ਕਿਵੇਂ ਅਸੀਂ ਪਿਆਰ ਨਾਲ ਕਰਮ ਕਰੀਏ, ਨਿਰਲੇਪ ਹੋ ਕੇ।

ਤੇਈਵਾਂ ਸ਼ਲੋਕ ਘਾਲਣਾ ਦਾ ਮਹੱਤਵ ਦਸਦਾ ਹੈ ਕਿ ਸੁਤੰਤਰ ਹੋਣ ਲਈ ਕਿਵੇਂ ਘਾਲਣਾ ਘਾਲੀ ਜਾਂਦੀ ਹੈ, ਘਾਲਣਾ ਤਿਆਗ, ਤਿਆਗ ਤੋਂ ਭਾਵ ਹੈ ਜੋ ਸਭ ਤੋਂ ਉਤਮ ਤੁਹਾਡੇ ਕੋਲ ਹੈ, ਉਹ ਤਿਆਗਣਾ। ਤਿਆਗ ਦਾ ਭਾਵ ਲੈ ਕੇ ਕੀਤਾ ਗਿਆ ਕਰਮ ਤੁਹਾਡਾ ਮਨ ਨਿਰਮਲ ਕਰ ਦਿੰਦਾ ਹੈ, ਸਾਰੇ ਔਗੁਣ ਧੋ ਦਿੰਦਾ ਹੈ, ਤਿਆਗ ਸਭ ਤੋਂ ਉਤਮ ਗੁਣ ਹੈ ਜੇ ਕੋਈ ਪੈਦਾ ਕਰ ਸਕੇ, ਇਸ ਭਾਵਨਾ ਨਾਲ ਤੁਹਾਡੇ ਸਾਰੇ ਕਰਮ ਬਦਲ ਜਾਂਦੇ ਹਨ। ਤੁਹਾਡੀ ਕਰਮ ਕਰਨ ਦੀ ਰੁਚੀ ਹੀ ਪੂਰੀ ਤਰ੍ਹਾਂ ਬਦਲ ਜਾਂਦੀ ਹੈ, ਇਸ ਤਰ੍ਹਾਂ ਮਹਿਸੂਸ ਹੋਣ ਲਗ ਪੈਂਦਾ ਹੈ ਜਿਵੇਂ ਮਨੁੱਖ ਸੁਚੇਤ ਹੋ ਕੇ ਇਕ ਰਸਮ ਜਾਂ ਆਪਣੇ ਪਰਾਰੰਭਕ ਰੂਪ ਵਿਚ ਆ ਗਿਆ ਹੋਵੇ ਤੇ ਉਹ ਆਪਣੀ ਪ੍ਰੇਰਨਾ ਛੱਡ ਗਿਆ ਹੋਵੇ ਤੇ ਫਲ ਵੀ ਖਤਮ ਹੋ ਗਏ ਹੋਣ। ਉਹ ਬੰਨਣ ਜਿਹੜਾ ਪਰੇਰਨਾ ਵਿਚ, ਕਰਮ ਕਰਨ ਵਿਚ ਤੇ ਫਲ ਦੀ ਇੱਛਾ, ਫਲ ਦੀ ਪ੍ਰਾਪਤੀ ਵਿਚ ਹੁੰਦਾ ਹੈ ਉਹ ਬਿਲਕੁਲ ਨਸ਼ਟ ਹੋ ਜਾਂਦਾ ਹੈ। ਉਹ ਤਿਆਗ ਜਿਹੜਾ ਕਾਇਆ ਕਲਪ ਕਰ ਸਕਦਾ ਹੈ ਉਹ ਹੇਠ ਲਿਖੇ ਸ਼ਲੋਕਾਂ ਵਿਚ ਵਰਨਣ ਕੀਤਾ ਗਿਆ ਹੈ।

24. ਜਿਸ ਦੀ ਭੇਟਾ ਹੀ ਬ੍ਰਹਮ ਹੈ, ਭੇਟਾ ਦਾ ਕਰਮ ਬ੍ਰਹਮ ਹੈ ਬ੍ਰਹਮ ਦੀ ਅਹੂਤੀ ਬ੍ਰਹਮ ਦੀ ਅਗਨੀ ਵਿਚ ਪਾਈ ਜਾ ਰਹੀ ਹੈ ਉਹ ਕੇਵਲ ਬ੍ਰਹਮ ਨੂੰ ਹੀ ਪ੍ਰਾਪਤ ਹੋਵੇਗੀ। ਸਾਰੇ ਕਰਮਾਂ ਦੇ ਮਿਸ਼ਰਨ ਨਾਲ ਉਹ ਕੇਵਲ ਬ੍ਰਹਮ ਨੂੰ ਹੀ ਪ੍ਰਾਪਤ ਹੋਵੇਗੀ ਜੋ ਆਪ ਬ੍ਰਹਮ ਹੈ।

25. ਕਈ ਯੋਗੀ ਇਕੱਠੇ ਹੋ ਕੇ ਦੇਵਤਿਆਂ ਨੂੰ ਬਲੀ ਦੇਣ ਲਈ ਬੈਠਦੇ ਹਨ ਦੇਵਤਿਆਂ ਲਈ ਯੱਗ ਕਰਦੇ ਹਨ, ਗਿਆਨੀ ਆਪੇ ਦੀ ਬਲੀ ਦਿੰਦੇ ਹਨ, ਆਪੇ ਦੀ ਅਹੂਤੀ ਦਾ ਹਵਨ ਕਰਦੇ ਹਨ।

26. ਕਈ ਇੰਦ੍ਰੀਆਂ ਦਾ ਉਪਯੋਗ ਬਲੀਦਾਨ ਕਰਦੇ ਹਨ ਤੇ ਸੰਜਮ ਗ੍ਰਹਿਣ ਕਰਦੇ ਹਨ ਕਈ ਦੂਸਰੇ ਇੰਦ੍ਰੀਆਂ ਦੇ ਵਿਸ਼ੇ ਜਿਵੇਂ ਸ਼ਬਦ ਆਦਿ ਨੂੰ ਅਗਨੀ ਭੇਟ ਕਰਦੇ ਹਨ।

27. ਕਈ ਇੰਦ੍ਰੀਆਂ ਦੇ ਕਰਮਾਂ ਨੂੰ, ਪ੍ਰਾਣਾਂ ਦੇ ਕਰਮਾਂ ਨੂੰ ਹੀ ਅਹੂਤੀ ਬਣਾ ਕੇ ਯੋਗ, ਸ੍ਵੈ ਕਾਬੂ, ਸੰਜਮ ਦੀ ਅਗਨੀ ਬਣਾ ਕੇ ਗਿਆਨ ਦੀ ਹਵਾ ਦਿੰਦੇ ਹਨ।

28. ਕਈ ਵਸਤੂਆਂ ਦਾ ਤਿਆਗ ਕਰਦੇ ਹਨ ਧੰਨ ਦਾਨ ਦਿੰਦੇ ਹਨ, ਕਈ ਤਪ ਦਾ ਦਾਨ ਦਿੰਦੇ ਹਨ, ਕਈ ਯੋਗ ਬਲ ਦਾ, ਕਈ ਪਹੁੰਚੇ ਮਹਾਤਮਾ ਗਿਆਨ ਦਾ ਦਾਨ, ਕਈ ਦ੍ਰਿੜ੍ਹ ਬ੍ਰਤ ਰੂਪੀ ਦਾਨ ਦਿੰਦੇ ਹਨ।

29. ਕਈ ਅਪਾਨ ਦਾ ਤੇ ਅਪਾਨ ਵਿਚ ਪ੍ਰਾਣਾਂ ਦਾ ਯੱਗ ਕਰਦੇ ਹਨ ਤੇ ਪ੍ਰਾਣ ਅਪਾਨ ਰੋਕ ਕੇ ਪ੍ਰਾਣਾਯਾਮ ਵਿਚ ਹੀ ਰਹਿੰਦੇ ਹਨ।

**L L L L L L L**

# ਸਮਾਗਮ ਸਰਗਰਮੀਆਂ

ਜਿਸ ਤਰ੍ਹਾਂ ਸਰਦ ਰੁੱਤ ਤੋਂ ਬਾਅਦ ਬਦਲਦਾ ਮੌਸਮ ਫਲ ਫੁਲ ਤੇ ਬਨਰਾਇ ਨੂੰ ਹਰਿਆ ਭਰਿਆ ਬਣਾ ਦਿੰਦਾ ਹੈ ਇਸੇ ਤਰ੍ਹਾਂ ਪ੍ਰਭੂ ਦੇ ਪਿਆਰਿਆਂ ਦੇ ਮੁਖੋਂ ਉਚਾਰੇ ਕਮਾਏ ਹੋਏ ਅਨੁਭਵੀ ਬਚਨ ਹਜ਼ਾਰਾਂ ਜਗਿਆਸੂ ਸਰੋਤਿਆਂ ਦੇ ਮਨਾਂ ਵਿਚ ਜੀਵਨ ਦੀ ਨਵੀਂ ਨਰੋਈ ਰੌਅ ਰੁਮਕਾਉਣ ਦਾ ਕੰਮ ਕਰਦੇ ਹਨ। ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ ਦੇ ਬਾਨੀ ਤੇ ਮੁਖੀ (ਸੰਤ ਵਰਿਆਮ ਸਿੰਘ ਜੀ) ਵੀ ਨਿਤ ਨਵੇਂ ਪਰਉਪਕਾਰ ਸੰਗਤਾਂ ਦੇ ਭਲੇ ਲਈ ਲੋਚਦੇ ਰਹਿੰਦੇ ਹਨ। ਭਾਵੇਂ ਉਨ੍ਹਾਂ ਦੀ ਸਰੀਰਕ ਉਮਰ 81ਵੇਂ ਵਰ੍ਹੇ ਵਿਚ ਪੁਜ ਚੁਕੀ ਹੈ ਪਰੰਤੂ ਅਜੇ ਵੀ ਉਨ੍ਹਾਂ ਦੇ ਮਨ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਧਾਂਤਾਂ ਨੂੰ ਪ੍ਰਚਾਰਨ ਦੇ ਉਮਾਹ ਤੇ ਚਾਅ ਪੂਰਨ ਜਵਾਨੀ ਵਿਚ ਜਾਪਦਾ ਹੈ। ਇਸ ਪ੍ਰਥਾਇ ਜਥਿਆਂ ਰਾਹੀਂ ਥਾਂ ਥਾਂ ਤੇ ਸਤਿਸੰਗ ਸਮਾਗਮ, ਕੋਠੀ ਤੇ ਰਤਵਾੜਾ ਸਾਹਿਬ ਵਿਖੇ ਐਤਵਾਰ, ਪੂਰਨਮਾਸ਼ੀ ਤੇ ਸੰਗਰਾਂਦ ਦੇ ਦੀਵਾਨ, ਬਾਹਰਲੀਆਂ ਥਾਵਾਂ ਤੇ ਨੀਯਤ ਸਾਲਾਨਾ ਪ੍ਰੋਗਰਾਮ ਲਗਾਤਾਰ ਚਲ ਰਹੇ ਹਨ। ਇਸੇ ਤਰ੍ਹਾਂ ਵਿਦੇਸ਼ਾਂ ਵਿਚ ਵੀਡੀਓ ਫਿਲਮਾਂ ਰਾਹੀਂ ਸਤਿਸੰਗ ਅਤੇ ਅੰਮ੍ਰਿਤ ਵੇਲੇ ਨਾਮ ਸਿਮਰਨ ਦੇ ਪ੍ਰੋਗਰਾਮ ਵੀ ਨਿਰੰਤਰ ਚਲ ਰਹੇ ਹਨ। ਆਤਮ ਮਾਰਗ ਤੇ ਪੁਸਤਕਾਂ ਤੇ ਇੰਟਰਨੈਟ ਰਾਹੀਂ ਸੰਸਾਰ ਦੇ ਕੋਨੇ ਕੋਨੇ ਵਿਚ ਗੁਰੂ ਮਹਾਰਾਜ ਦੇ ਸੰਦੇਸ਼ ਨੂੰ ਪਹੁੰਚਾਉਣ ਦੇ ਯਤਨ ਪੂਰੇ ਜ਼ੋਰ ਸ਼ੋਰ ਨਾਲ ਚਲ ਰਹੇ ਹਨ।

ਦਸੰਬਰ ਦਾ ਮਹੀਨਾ ਗੁਰੂ ਦਸ਼ਮੇਸ਼ ਪਿਤਾ ਦੇ ਚਾਰੇ ਸਾਹਿਬਜ਼ਾਦਿਆਂ ਦੀ ਮਹਾਨ ਕੁਰਬਾਨੀ ਨੂੰ ਪੀੜ੍ਹੀ ਦਰ ਪੀੜ੍ਹੀ ਤਕ ਯਾਦ ਕਰਵਾਉਂਦਾ ਰਹੇਗਾ। ਇਸ ਨੂੰ ਅਮਰ ਰੱਖਣ ਲਈ ਮਹਾਂਪੁਰਸ਼ਾਂ ਵਲੋਂ ਲਿਖੀ ਕਿਤਾਬ 'ਅਮਰ ਜੋਤਾਂ' ਜੋ ਕਿ ਪੰਜਾਬੀ, ਹਿੰਦੀ ਤੇ ਅੰਗਰੇਜ਼ੀ ਵਿਚ ਛਪਾਈ ਗਈ ਹੈ, ਵਿਚ ਸੰਗਤਾਂ ਨੇ ਭਾਰੀ ਦਿਲਚਸਪੀ ਦਿਖਾਈ ਹੈ

ਧਮੋਟ ਦੇ ਦੀਵਾਨ ਜੋ ਕਿ 28 ਦਸੰਬਰ ਤੋਂ 1 ਜਨਵਰੀ ਤਕ ਲੱਗੇ ਜਿਥੇ ਇਲਾਕੇ ਦੀਆਂ ਸੰਗਤਾਂ ਹੁੰਮ ਹੁੰਮਾ ਕੇ ਆਪਣੇ ਟਰੱਕਾਂ, ਟਰਾਲੀਆਂ ਤੇ ਸਵਾਰੀਆਂ ਰਾਹੀ ਪੁਜੀਆਂ। ਬਾਬਾ ਜੀ ਦੇ ਪ੍ਰਵਚਨ ਤੇ ਕੀਰਤਨ ਦਾ ਮੁੱਖ ਵਿਸ਼ਾ ਸੀ, 'ਨਾਮ ਜਪੀਐ ਤਾਂ ਦੂਰ ਹੁੰਦੇ ਦੁਖੜੇ, ਸੇਵਾ ਕਰਕੇ ਮਾਨ ਪਾਈਦੈ।' ਬਾਬਾ ਜੀ ਨੇ ਦਸਿਆ ਕਿ ਸਾਰੇ ਰੋਗਾਂ ਦਾ ਇਲਾਜ ਮਨੁੱਖ ਦੇ ਅੰਦਰ ਹੀ ਹੈ ਅਤੇ ਪੂਰਨ ਮਹਾਂਪੁਰਸ਼ਾਂ ਦੀ ਸੰਗਤ ਕਰਕੇ 'ਹਰਿ ਅਉਖਧ ਸਭ ਘਟ ਹੈ ਭਾਈ' ਨੂੰ ਖੋਜਣ ਦਾ ਯਤਨ ਹਰ ਗੁਰਸਿੱਖ ਜਗਿਆਸੂ ਨੂੰ ਕਰਨਾ ਚਾਹੀਦਾ ਹੈ। ਧਮੋਟ ਦੀਆਂ ਸੰਗਤਾਂ ਨੇ ਬਾਬਾ ਜੀ ਨੂੰ ਬੇਨਤੀ ਕੀਤੀ ਕਿ ਪਿੰਡ ਦੀ ਡਿਸਪੈਂਸਰੀ ਦਾ ਇਕੋ ਕਮਰਾ ਹੈ, ਇਕ ਹੋਰ ਹੋ ਜਾਵੇ ਤਾਂ ਸੇਵਾ ਵਿਚ ਸੌਖ ਹੋ ਜਾਵੇਗੀ। ਬਾਬਾ ਜੀ ਦੇ ਪਰਉਪਕਾਰੀ ਹਿਰਦੇ ਨੇ ਇਕ ਦੀ ਥਾਂ ਦੋ ਕਮਰਿਆਂ ਦੀ ਸੇਵਾ ਮੰਨ ਲਈ। ਜਦੋਂ ਬੀਜੀ ਨਾਲ ਗੱਲ ਕੀਤੀ ਤਾਂ ਉਨ੍ਹਾਂ ਦੇ ਵਿਸ਼ਾਲ ਹਿਰਦੇ ਨੇ ਪੂਰੀ ਡਿਸਪੈਂਸਰੀ ਦੀ ਸੇਵਾ ਆਪਣੇ ਸਿਰ ਲੈ ਲਈ। ਜਦ ਪਿੰਡ ਦੀ ਪੰਚਾਇਤ ਅਤੇ ਨਗਰਵਾਸੀਆਂ ਨੂੰ ਦੀਵਾਨ ਵਿਚ ਇਹ ਖੁਸ਼ਖਬਰੀ ਦਸੀ ਗਈ, ਤਾਂ ਜੈਕਾਰਿਆਂ ਦੀਆਂ ਗੂੰਜਾਂ ਰਾਹੀਂ ਸਭ ਨੇ ਖੁਸ਼ੀ ਦਾ ਪ੍ਰਗਟਾਵਾ ਕੀਤਾ। ਐਤਵਾਰ ਮਿਤੀ 3-1.99 ਦੇ ਦੀਵਾਨ ਵਿਚ ਬਾਬਾ ਜੀ ਨੇ ਪਰਿਵਾਰ ਵਲੋਂ ਇਸ ਡਿਸਪੈਂਸਰੀ ਦੇ ਨਾਲ ਹੀ ਹੋਮਿਓਪੈਥਿਕ ਡਿਸਪੈਂਸਰੀ ਖੋਲ੍ਹਣ ਦਾ ਵੀ ਐਲਾਨ ਕੀਤਾ ਜਿਸ ਵਿਚ ਡਾਕਟਰ ਅਤੇ ਦਵਾਈਆਂ ਦਾ ਖਰਚਾ ਵੀ ਸੰਤ ਮਹਾਰਾਜ ਜੀ ਦਾ ਪਰਿਵਾਰ ਨਿਰੰਤਰ ਤੌਰ ਤੇ ਦੇਵੇਗਾ। ਇਹ ਸੇਵਾ ਤੁਰੰਤ ਸ਼ੁਰੂ ਕਰਨ ਦਾ ਆਦੇਸ਼ ਹੋਇਆ। ਰਤਵਾੜਾ ਸਾਹਿਬ ਵਿਖੇ ਵੀ ਗੁਰਦਵਾਰਾ ਸਾਹਿਬ ਅਤੇ ਆਲੀਸ਼ਾਨ ਸਕੂਲ ਦੀ ਸੇਵਾ ਛੇਤੀ ਹੀ ਆਰੰਭ ਕੀਤੀ ਜਾ ਰਹੀ ਹੈ।

**ਜਥੇ ਵਲੋਂ ਦੀਵਾਨ –** ਯੂ.ਪੀ. ਵਿਚ ਭਾਈ ਲਖਵੀਰ ਸਿੰਘ ਜੀ ਵਲੋਂ ਹਰ ਮਹੀਨੇ ਲੱਗਣ ਵਾਲੇ ਪੱਕੇ ਦੀਵਾਨ

ਅੰਗਰੇਜ਼ੀ ਮਹੀਨੇ ਦੀ ਹਰ **ਪਹਿਲੀ ਤਾਰੀਖ** ਨੂੰ ਗੁਰਦੁਆਰਾ ਈਸ਼ਰ ਪ੍ਰਕਾਸ਼ ਖੂਬੀਆ ਨੰਗਲ ਬਿਲਾਸਪੁਰ (ਰਾਮਪੁਰ), ਅੰਗਰੇਜ਼ੀ ਮਹੀਨੇ ਦੀ ਹਰ **ਤਿੰਨ ਤਾਰੀਖ** ਨੂੰ ਕੁਠਾਰ ਦੇ ਗੁਰਦੁਆਰਾ ਸਾਹਿਬ ਵਿਖੇ, ਅੰਗਰੇਜ਼ੀ ਮਹੀਨੇ ਦੀ ਹਰ **ਚਾਰ ਤਾਰੀਖ** ਨੂੰ ਗੁਰਦੁਆਰਾ ਸਿੰਘ ਸਭਾ ਪਲੀਆ ਸ਼ਹਿਰ, ਅੰਗਰੇਜ਼ੀ ਮਹੀਨੇ ਦੀ ਹਰ **ਪੰਜ ਤਾਰੀਖ** ਨੂੰ ਗੁਰਦੁਆਰਾ ਸਾਹਿਬ ਲੱਖਾ ਫਾਰਮ ਨੇੜੇ ਮੁਹੰਮਦੀ, ਅੰਗਰੇਜ਼ੀ ਮਹੀਨੇ ਦੀ ਹਰ **ਛੇ ਤਾਰੀਖ** ਨੂੰ ਪੁਆਇਆ ਸ਼ਹਿਰ ਵਿਖੇ।

(ਯੂ.ਪੀ. ਵਾਲੇ ਪਾਠਕਾਂ ਨੂੰ ਬੇਨਤੀ ਹੈ ਕਿ ਇਨ੍ਹਾਂ ਦੀਵਾਨਾਂ ਵਿਚ ਆਤਮ ਮਾਰਗ ਦੀ ਰਿਨੂਅਲ ਕਰਵਾਉਣ ਦੀ ਕ੍ਰਿਪਾਲਤਾ ਕਰਨ)

– ਹਰਪਾਲ ਪੁਰ (ਰਾਜਪੁਰਾ) 12 ਤੋਂ 15 ਫਰਵਰੀ, ਸਮਾਂ ਰਾਤ 7 ਤੋਂ 10 ਵਜੇ ਤਕ।

– ਸੈਣੀ ਮਾਜਰਾ, ਵਜੀਦਪੁਰ (ਪਟਿਆਲਾ) 16 ਤੋਂ 20 ਫਰਵਰੀ ਸਮਾਂ ਦਿਨ 12 ਤੋਂ 3 ਵਜੇ ਤਕ

ਫਤਹਿਗੜ੍ਹ ਸਾਹਿਬ ਸ਼ਹੀਦੀ ਜੋੜ ਮੇਲੇ ਵਿਖੇ ਮਿਸ਼ਨ ਵਲੋਂ ਸੱਤ ਸਟਾਲ ਲਗਾਏ ਗਏ ਜਿਸ ਵਿਚ ਭਾਰੀ ਗਿਣਤੀ ਵਿਚ ਸੰਗਤਾਂ ਨੇ ਪੁਸਤਕਾਂ ਵਿਚ ਦਿਲਚਸਪੀ ਦਿਖਾਈ ਅਤੇ ਖਾਸ ਕਰਕੇ ਆਤਮ ਮਾਰਗ ਮੈਗਜ਼ੀਨ ਦੀ ਮੈਂਬਰਸ਼ਿਪ ਅਤੇ ਬਾਬਾ ਜੀ ਵਲੋਂ ਲਿਖਤ ਪੁਸਤਕ 'ਅਮਰ ਜੋਤਾਂ' ਵਿਚ ਬਹੁਤ ਦਿਲਚਸਪੀ ਵਿਖਾਈ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਇਹ ਪੁਸਤਕ ਪ੍ਰਾਪਤ ਕੀਤੀ ਅਤੇ ਹੋਰ ਪੁਸਤਕਾਂ, ਕੈਸਟਾਂ, ਵੀਡੀਓ ਕੈਸਟਾਂ ਵੀ ਪ੍ਰਾਪਤ ਕੀਤੀਆਂ।

### ਮਹਾਂਪੁਰਸ਼ਾਂ ਦੇ ਦੀਵਾਨਾਂ ਦਾ ਪ੍ਰੋਗਰਾਮ

**ਐਤਵਾਰ** – ਸਮਾਂ ਸਵੇਰੇ 12.00 ਵਜੇ ਤੋਂ ਬਾਦ ਦੁਪਿਹਰ 4.00 ਵਜੇ ਤੱਕ – 7, 14, 21, 28 ਫਰਵਰੀ ਕੋਠੀ ਨੰ: 781, 3ਬੀ1 ਮੋਹਾਲੀ।

**ਪੂਰਨਮਾਸ਼ੀ** – 31 ਜਨਵਰੀ, ਦਿਨ ਐਤਵਾਰ ਰਤਵਾੜਾ ਸਾਹਿਬ

**ਸੰਗਰਾਂਦ –** 12 ਫਰਵਰੀ, ਦਿਨ ਸ਼ੁਕਰਵਾਰ, ਰਤਵਾੜਾ ਸਾਹਿਬ

(ਸਮਾਂ – ਦੁਪਹਿਰ 12 ਵਜੇ ਤੋਂ ਸ਼ਾਮ 4.00 ਵਜੇ ਤੱਕ)

**ਮੱਸਿਆ –** 16 ਫਰਵਰੀ, ਦਿਨ ਮੰਗਲਵਾਰ, ਗੁਰਦੁਆਰਾ ਈਸ਼ਰ ਪ੍ਰਕਾਸ਼, ਬਨੂੜ (ਰਾਜਪੁਰਾ) ਪਟਿਆਲਾ (ਸਮਾਂ – ਦੁਪਹਿਰ 12 ਵਜੇ ਤੋਂ ਸ਼ਾਮ 3.30 ਤੱਕ)

**ਅੰਮ੍ਰਿਤ ਸੰਚਾਰ** – ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ ਵਿਖੇ ਦਿਨ ਦੇ 11.00 ਵਜੇ ਹੁੰਦਾ ਹੈ।